# ਵਰਿਆਮ

ਤ੩੮ਵਾਂ ਸਾਲ

ਅਪ੍ਰੈਲ ੨੦੧੩



ਸ੍ਰੀ ਸਤਿਗੁਰੂ ਉਦੈ ਸਿੰਘ ਜੀ

25/-

P.O. Regd. No. PB/JL-016/2012-2014 **WARIAM** Ladowali Road, Jalandhar -144001
Regd. RNI No. 26453/75
**April 2013**



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਂਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫ਼ੋਨ : 0181-2222543, ਨਿਵਾਸ : 0181-2456289




ਸਸਰਾਲੀ ਕਲੋਨੀ ਲੁਧਿਆਣਾ ਵਿਚ ਸਤਿਗੁਰੂ ਉਦੈ ਸਿੰਘ ਜੀ ਅਤੇ ਮਾਤਾ ਚੰਦ ਕੌਰ ਦੀਵਾਨ ਵਿਚ ਸਸ਼ੋਭਿਤ।



ਸੁਆਗਤ ਦਾ ਦ੍ਰਿਸ਼।

# ਵਰਿਆਮ

ਅਪ੍ਰੈਲ -੨੦੧੩
ਜਿਲਦ-੩੮
ਅੰਕ- ੬

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੫-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਔਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਰਚਨਾਵਾਂ ਭੇਜਣ ਲਈ ਈ-ਮੇਲ ਦਾ ਪਤਾ :
jagdishsinghwariam@gmail.com

# ਸਤਿਗੁਰੂ ਉਦੈ ਸਿੰਘ ਜੀ

ਕਾਫੀ ਵੱਡਾ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਿਹਤ/ਦੇਹ ਵਲੋਂ ਅਸਵਸਥ ਰਹਿਣ, ਅਤੇ ਬਾਅਦ ਵਿਚ ਪਰਲੋਕ ਪਿਆਣਾ ਕਰ ਜਾਣ ਕਰਕੇ ਨਾਮਧਾਰੀ ਸਿੱਖ ਭਾਈਚਾਰਾ, ਗੁਰੂ ਤਲਿਸਮ, ਮੁਸਕਾਣ ਅਤੇ ਮਿਠ ਬੋਲਾਂ ਤੋਂ ਵਿਰਵਾ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਜਾਣਾ ਸੂਰਜ ਦੇ ਅਲੋਪ ਹੋਣ ਵਾਂਗ ਕਾਲੀ ਬੋਲੀ ਰਾਤ ਦੇ ਆਗਮਨ ਵਰਗਾ ਰਿਹਾ ਹੈ। ਰਾਤ ਦੇ ਹਨੇਰੇ ਵਿਚ ਕਈ ਕੁਝ ਹੁੰਦਾ ਹੈ ਜੋ ਦੁਖਦਾਈ ਵੀ ਹੁੰਦਾ ਹੈ ਅਤੇ ਅਨਚਾਹਿਆ ਅਨਕਿਆਸਿਆ ਵੀ। ਦਿਨ ਅਤੇ ਰਾਤ ਵੈਸੇ ਜੀਵਨ ਦੇ ਅਨਿਖੜਵੇਂ ਅੰਗ ਹਨ। ਸੋ ਜਿਵੇਂ ਦਿਨ ਚਲਾ ਜਾਂਦਾ ਹੈ ਉਵੇਂ ਹੀ ਰਾਤ ਵੀ ਸਮਾਪਤ ਹੋਣੀ ਹੁੰਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਣ ਬਾਅਦ ਦਾ ਅੰਧਕਾਰ ਵੀ ਸਮਾਪਤ ਹੋ ਰਿਹਾ ਹੈ ਅਤੇ ਉਹਨਾਂ ਦੇ ਉਤਰਾਧਿਕਾਰੀ ਸਤਿਗੁਰੂ ਉਦੈ ਸਿੰਘ ਜੀ ਦੇ ਨਾਮ ਵਾਂਗ ਹੀ ਨਾਮਧਾਰੀ ਪੰਥ ਵਾਸਤੇ ਨਵਾਂ ਸੂਰਜ ਉਦੈ ਹੋ ਚੁੱਕਾ ਹੈ। ਜਦੋਂ ਸੂਰਜ ਦੇਵਤਾ ਉਦੈ ਹੁੰਦਾ ਹੈ ਤਾਂ ਅੰਧਕਾਰ ਦੀਆਂ ਸਫਾਂ ਬੜੀ ਤੇਜ਼ੀ ਨੂੰ ਵਲੇਟੀਆਂ ਜਾਣੀਆਂ ਸ਼ੁਰੂ ਹੋ ਜਾਂਦੀਆਂ ਹਨ।

ਨਵੇਂ ਸਤਿਗੁਰੂ ਮਹਾਰਾਜ ਜੀ ਨੂੰ ਅਸਾਂ ਅਧੀ ਸਦੀ ਤੋਂ ਵਧ ਸਮਾਂ ਠਾਕੁਰ ਉਦੈ ਸਿੰਘ ਦੇ ਰੂਪ ਵਿਚ ਵੇਖਿਆ ਹੈ। ਨਿਡੱਰਤਾ ਸਪੱਸ਼ਟਤਾ, ਫੁਰਤੀ ਅਤੇ ਤੁਰੰਤ ਮੌਕੇ ਤੇ ਨਿਰਣਾ ਲੈਣਾ ਉਹਨਾਂ ਦੇ ਵਿਸ਼ੇਸ਼ ਗੁਣ ਹਨ। ਉਹ ਵੱਡੀ ਤੋਂ ਵੱਡੀ ਸਮੱਸਿਆ ਦਾ ਤੁਰੰਤ ਸ਼ਾਰਟ ਕੱਟ ਕੱਢ ਲੈਂਦੇ ਰਹੇ ਹਨ। ਅਸਾਂ ਵੇਖਿਆ ਹੈ ਕਿ ਉਹ ਛੋਟੇ ਤੋਂ ਛੋਟੇ ਨਿਰਣੇ ਲੈਣ ਲੱਗਿਆਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਲੈਣਾ ਆਪਣਾ ਪਰਮ ਕਰਤੱਵ ਸਮਝਦੇ ਰਹੇ ਹਨ। ਨਿਮਰਤਾ ਅਤੇ ਮਿਲਣਸਾਰੀ ਉਹਨਾਂ ਦੇ ਮੀਰੀ ਗੁਣ ਹਨ। ਗੁਰੂ ਪਰਿਵਾਰ ਦੇ ਉਹ ਮਹਾਂ ਮਹਿਮ ਰੁਕਣ ਹੁੰਦੇ ਹੋਏ ਵੀ ਆਮ ਲੋਕਾਂ ਵਾਂਗ ਵਿਚਰਦੇ ਰਹੇ ਹਨ। ਆਪ ਜਵਾਨਾਂ ਦੇ ਵੀ ਹਰ ਮਨ ਪਿਆਰੇ ਹਨ। ਆਪ ਬਹੁਤ ਕਸਰਤੀ ਅਤੇ ਫੁਰਤੀਲੇ ਸਰੀਰ ਦੇ ਮਾਲਕ ਚੰਗੇ ਐਥਲੀਟ ਹਨ। ਹਾਕੀ ਦੀ ਖੇਡ ਦੇ ਉਹ ਸ਼ੌਕੀਨ ਅਤੇ ਪਰਪੱਕ ਖਿਡਾਰੀ ਅਤੇ ਪਰਬੰਧਕ ਹਨ। ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ (ਸਿਰਸਾ) ਅਤੇ ਬੰਗਲੌਰ ਨਾਮਧਾਰੀ ਫਾਰਮ, ਨਾਮਧਾਰੀ ਸੀਡਜ਼ ਵਿਖੇ ਉਹਨਾਂ ਨਾਮਧਾਰੀ ਨੌਜਵਾਨਾਂ ਨੂੰ ਹਾਕੀ ਦੀ ਸਖਤ ਟ੍ਰੇਨਿੰਗ ਵੀ ਦਿੱਤੀ ਦਿਵਾਈ ਹੈ ਅਤੇ ਨਾਲ ਹੀ ਨਾਲ ਅੰਤਰਾਸ਼ਟਰੀ ਪੱਧਰ ਦੇ ਟੂਰ ਵੀ ਕਰਵਾਏ ਹਨ। ਸੰਪਾਦਕ ਵਰਿਆਮ ਦੀ ਸਿਹਤ ਅਤੇ ਸਮਾਂ ਅਤੇ ਸਤਿਗੁਰੂ ਉਦੈ ਸਿੰਘ ਜੀ ਦੇ ਵਿਅਸਤ ਸਮੇਂ 'ਚੋਂ ਕਦੇ ਵਿਹਲ ਦਾ ਸੁਮੇਲ ਹੋਇਆ ਤਾਂ ਇਸ ਸਪੋਰਟਸ ਦੇ ਵਿਸ਼ੇ ਤੇ ਕੋਈ ਵਿਸ਼ੇਸ਼ ਅੰਕ ਭੇਟ ਕਰਨ ਦੀ ਰੀਝ ਪੂਰੀ ਹੋਵੇਗੀ। ਅੱਜ ਅੰਤਰਾਸ਼ਟਰੀ ਟੂਰਨਾਮੈਂਟਾਂ ਵਿਚ ਨਾਮਧਾਰੀ ਨੌਜਵਾਨਾਂ ਦੇ ਯੋਗਦਾਨ ਅਤੇ ਬੋਲਬਾਲੇ ਪਿੱਛੇ ਸਤਿਗੁਰੂ ਉਦੈ ਸਿੰਘ ਜੀ ਦਾ ਭਰਪੂਰ ਯੋਗਦਾਨ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਬਖਸ਼ਿਸ਼ ਅਤੇ ਵਰਦਾਨ ਸੂਰਜ ਵਾਂਗ ਸਪੱਸ਼ਟ ਦਿਖਾਈ ਦਿੰਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨਿਧੀ 'ਚੋਂ ਵੀ ਉਹਨਾਂ ਬਹੁਤ ਕੁਝ ਪ੍ਰਾਪਤ ਕੀਤਾ ਹੈ। ਪੁਰਾਣੇ ਵਿਦਿਅਕ ਸੰਮੇਲਨਾਂ ਵਿਚ ਉਹਨਾਂ ਦੁਆਰਾ ਸਾਜ਼ ਦਿਲਰੁਬਾ ਉਤੇ ਵਾਦਨ ਕਰਦਿਆਂ ਦੀ ਤਸਵੀਰ ਵਰਿਆਮ ਦੇ ਪੰਨਿਆਂ ਵਿਚ ਉਪਲਬਧ ਹੈ। ਬੰਗਲੌਰ ਵਿਚ ਬੱਚਿਆਂ ਨੂੰ ਸੰਗੀਤ ਸਿਖਲਾਣ ਵਾਲਾ ਸਕੂਲ ਉਸਤਾਦ ਮਹਿੰਦਰ ਸਿੰਘ ਦੀ ਅਗਵਾਈ ਵਿਚ ਚਲਦਾ ਰਿਹਾ ਹੈ। ਉਹਨਾਂ ਦੀਆਂ ਗਤੀਵਿਧੀਆਂ ਦਾ ਬੇਅੰਤ ਵਿਸਤਾਰ

ਹੈ।

ਨਿਰਸੰਦੇਹ ਸੂਰਜ ਵਾਂਗ ਉਦੈ ਹੋਏ ਸਤਿਗੁਰੂ ਉਦੈ ਸਿੰਘ ਜੀ ਦਾ ਤੱਪਤੇਜ ਦਿਨੋਂ ਵੱਧ ਰਿਹਾ ਹੈ। ਸ੍ਰੀ ਮਾਤਾ ਚੰਦ ਕੌਰ ਜੀ ਅਤੇ ਹੋਰ ਸਾਰੇ ਗੁਰੂ ਪਰਵਾਰ ਦਾ ਪੂਰਨ ਸਹਿਯੋਗ ਅਤੇ ਸੰਗਤਾਂ ਦਾ ਪ੍ਰੇਮ ਉਹਨਾਂ ਨਾਲ ਹੈ। ਨਾਮਧਾਰੀ ਭਾਈਚਾਰਾ, ਦੇਸ਼ ਕੌਮ ਅਤੇ ਸੰਸਾਰ ਨੂੰ ਇਸ ਤੋਂ ਬਹੁਤ ਲਾਭਵੰਤ ਹੋਣਾ ਨਿਸਚਿਤ ਹੈ।

## ਹੋਲਾ-ਮਹੱਲਾ-ਵੈਸਾਖੀ

ਵਰਿਆਮ ਦਾ ਇਹ ਅੰਕ, ਅਪ੍ਰੈਲ ੨੦੧੩ ਦਾ ਅੰਕ, ਜਦੋਂ ਪਾਠਕਾਂ ਦੇ ਹੱਥਾਂ ਵਿਚ ਪੁਜੇਗਾ ਤਾਂ ਪਾਠਕ ਹੋਲਾ ਮਹੱਲਾ ਦੇ ਸਮਾਗਮਾਂ ਵਿਚ ਵਿਅਸਤ ਹੋਣਗੇ। ਹੋਲੀ-ਹੋਲਾ ਦੇ ਤਿਉਹਾਰ ਇਤਿਹਾਸਕ, ਸਾਂਸਕ੍ਰਿਤਕ ਸਭਿਆਚਾਰਕ ਅਤੇ ਭਾਰੀ ਧਾਰਮਕ ਮਹੱਤਤਾ ਰੱਖਦੇ ਹਨ। ਪੰਜਾਬ ਅਤੇ ਭਾਰਤ ਦੇ ਅੱਜ ਤੱਕ ਦੇ ਇਤਿਹਾਸ ਵਿਚ ਇਹਨਾਂ ਦਿਨਾਂ, ਤਿਉਹਾਰਾਂ ਦੀ ਯਾਦਗਾਰੀ ਭੂਮਿਕਾ ਹੈ। ਆਦਿਕਾਲ, ਵੈਦਿਕ ਪੌਰਾਣਿਕ ਕਾਲ ਤੋਂ, ਅਸੁਰੀ ਸ਼ਕਤੀਆਂ ਅਤੇ ਦੈਵੀ ਸ਼ਕਤੀਆਂ ਦੇ ਜ਼ਬਰਦਸਤ ਸੰਘਰਸ਼ ਅਤੇ ਅੰਤ ਦੇ ਦੈਵੀ ਧਿਰਾਂ ਦੀ ਸ਼ਾਨਦਾਰ ਜਿੱਤ ਦੇ ਸਮਾਰਕ ਵਜੋਂ ਇਹ ਤਿਉਹਾਰ ਮਨਾਏ ਜਾਂਦੇ ਆ ਰਹੇ ਹਨ। ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਤਿਉਹਾਰਾਂ ਨੂੰ ਸ਼ੁਧ ਰੂਪ ਦੇ ਕੇ ਮਨਾਇਆ ਅਤੇ ਇਸਦੀ ਮਾਨ ਪ੍ਰਤਿਸ਼ਟਾ ਨੂੰ ਉਜਾਗਰ ਕਰਨ ਅਤੇ ਨਵੀਂ ਇਨਕਲਾਬੀ ਸੇਧ ਦੇਣ ਵਾਸਤੇ ਹੋਲੀ ਤੋਂ ਹੋਲਾ ਪੁਰਬ ਰੂਪਾਂਤਰਨ ਕੀਤਾ। "ਚਿੜੀਓਂ ਸੇ ਬਾਜ਼ ਤੜਾਉਣ" ਅਤੇ ਗਿਦੜਾਂ ਤੋਂ ਸ਼ੇਰ ਬਨਾਉਣ ਦੀ ਪ੍ਰਕਿਰਿਆ ਵਿਚ ਇਹ ਤਿਉਹਾਰ ਮੀਲ ਪੱਥਰ ਸਿੱਧ ਹੋਇਆ ਹੈ। ਮਨੁੱਖ ਮਾਨਸਕਤਾ ਦੇ ਦੋਵੇਂ ਹੀ ਪਾਸਾਰ, ਚਿੜੀਆਂ-ਗਿਦੜਾਂ, ਬਾਜ਼ਾਂ ਅਤੇ ਸ਼ੇਰਾਂ ਦੇ ਸਰੂਪ ਇਸ ਤਿਉਹਾਰ ਦੇ ਦੋਹਵੇਂ ਪਾਸੇ ਪ੍ਰਤਖ ਦਿਸ ਪੈਂਦੇ ਹਨ। ਹੋਲੀ-ਹੋਲਾ ਪੂਰਵ ਅਤੇ ਉਤਰ ਦੇ ਹਾਲਾਤ ਪੰਥ ਕੌਮ ਵਾਸਤੇ ਇਨਕਲਾਬੀ ਕਰਵਟ ਦੀ ਨਿਸ਼ਾਨਦੇਹੀ ਕਰਦੇ ਹਨ।

ਜਦੋਂ ਵਰਿਆਮ ਪਾਠਕਾਂ ਦੇ ਹੱਥਾਂ ਵਿਚ ਪਹੁੰਚੇਗਾ ਤਾਂ ਥੋਹੜੇ ਦਿਨਾਂ ਬਾਦ ਹੀ ਵਿਸਾਖੀ ਦਾ ਪੁਰਬ ਮਨਾਇਆ ਜਾ ਰਿਹਾ ਹੋਵੇਗਾ। ਜੇ ਦੇਸ਼ ਦਾ ਖ਼ਾਸ ਕਰਕੇ ਪੰਜਾਬ ਦਾ ਇਤਿਹਾਸ ਵੇਖਿਆ ਜਾਵੇ ਤਾਂ ਇਹ ਦੋਵੇਂ ਤਿਉਹਾਰ ਹੋਲੀ ਹੋਲਾ ਅਤੇ ਵਸਾਖੀ ਪੁਰਬ ਇਕ ਝੂਲਣੇ (ਪੰਘੂੜੇ) ਦੇ ਦੋ ਪਾਸਿਆਂ ਵਾਂਗ ਹਨ। ਦੋ ਦਿਸ਼ਾਵਾਂ ਵਾਂਗ ਹਨ, ਜਿਨ੍ਹਾਂ ਵਿਚ ਇਤਿਹਾਸ ਹੁਲਾਰੇ ਲੈਂਦਾ ਰਿਹਾ ਹੈ।

ਸ੍ਰੀ ਅਨੰਦਪੁਰ ਸਾਹਿਬ ਤੋਂ ਪੁਰਾਣੀ ਲਲਕਾਰ ਨੂੰ ਨਵਾਂ ਤੇ ਪ੍ਰਬਲ ਰੂਪ ਮਿਲਿਆ। ਦੁਸ਼ਟ ਮਾਰਨ ਅਤੇ ਸੰਤ ਉਭਾਰਨ ਦੀ ਇਹ ਆਵਾਜ਼ ਸਦਾ ਮਾਰਗ ਦਰਸ਼ਨ ਕਰਦੀ ਰਹੀ ਅਤੇ ਖਾਲਸੇ ਦਾ ਨਿਸ਼ਾਨਾ ਰਹੀ ਹੈ।

ਵਿਸਾਖੀ ਦਾ ਦਿਨ ਜਿਥੇ ਨਵੀਂ ਫਸਲ ਦਾ ਜਨਮਦਿਨ ਹੈ ਉਥੇ ਇਕ ਨਵੀਂ ਕੌਮ ਦਾ ਵੀ ਪ੍ਰਕਾਸ਼ ਪੁਰਬ ਹੈ। ਅਨੰਦਪੁਰ ਦੀਆਂ ਪਹਾੜੀਆਂ ਤੇ ਦਸਮੇਸ਼ ਗੁਰੂ ਜੀ ਦੀ ਨੰਗੀ ਕ੍ਰਿਪਾਨ 'ਚੋਂ ਇਕ ਨਵੇਂ ਇਨਸਾਨ ਅਤੇ ਨਵੇਂ ਪੰਥ ਦਾ ਅਵਤਾਰ ਹੋਇਆ। ਨਿਆਰਾ ਖਾਲਸਾ ਪੰਥ, ਗੁਰੂ ਕਾ ਪੰਥ ਅਤੇ ਮਰਜੀਵੜਾ ਮਨੁੱਖ ਇਸ ਵਿਸਾਖੀ ਪੁਰਬ 'ਚੋਂ ਹੀ ਪ੍ਰਕਾਸ਼ਮਾਨ ਹੋਇਆ। ਉਹ ਮਨੁੱਖ ਜੋ ਜਾਬਰ ਤੋਂ ਨਾਬਰ ਸੀ ਅਕਾਲ ਤੇ ਆਸਥਾਵਾਨ ਅਤੇ ਕਾਲ ਤੋਂ ਭੈ ਮੁਕਤ। ਨਾਬਰੀ ਦੀ ਇਹ ਹੀ ਭਾਵਨਾ ਬਾਰ ਬਾਰ ਪ੍ਰਬਲ ਹੋਈ ਅਤੇ ਜਾਬਰ ਨਾਲ ਟਕਰਾਈ।

ਸੰਨ ੧੬੯੯ ਵਿਚ ਅਨੰਦਪੁਰ ਸਾਹਿਬ, ੧੮੫੭ ਵਿਚ ਸ੍ਰੀ ਭੈਣੀ ਸਾਹਿਬ ਅਤੇ ੧੯੧੯ ਵਿਚ ਅੰਮ੍ਰਿਤਸਰ ਸਾਹਿਬ ਦੇ ਜਲ੍ਹਿਆਂ ਵਾਲੇ ਬਾਗ ਓਹੋ ਹੀ ਜਾਬਰ ਤੋਂ ਨਾਬਰ ਦੀ ਭਾਵਨਾ ਵੱਖ ਵੱਖ ਸ਼ਕਲਾਂ ਵਿਚ ਪ੍ਰਗਟ ਹੋਈ।

ਸੰਨ ੧੮੫੭ ਈ. ਲੁਧਿਆਣਾ ਜ਼ਿਲ੍ਹਾ ਦੇ ਇਕ ਗੁੰਮਨਾਮ ਪਿੰਡ ਭੈਣੀ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ

ਨਾਮਧਾਰੀ ਸੰਤ ਖਾਲਸਾ ਨੂੰ ਸਾਜ ਕੇ ਮੁੜ ਓਹੀ ਇਨਕਲਾਬ ਅਤੇ ਮਰ ਮਿਟਣ ਦੀ ਸਪਿਰਟ ਲੋਕਾਂ ਵਿਚ ਭਰੀ ਅਤੇ ੯੦ ਸਾਲ ਦੇ ਸਮੇਂ ਵਿਚ ਹੀ ਭਾਰਤ ਦੇਸ਼ ਨੂੰ ਆਜ਼ਾਦੀ ਦੀ ਦੇਵੀ ਦੇ ਦਰਸ਼ਨ ਹੋਏ। ਸ੍ਰੀ ਅਨੰਦਪੁਰ ਸਾਹਿਬ ਅਤੇ ਭੈਣੀ ਸਾਹਿਬ ਦੋਹਾਂ ਸਥਾਨਾਂ ਤੇ ਹੀ ਇਹ ਤਿਉਹਾਰ ਰਿਵਾਇਤੀ ਸ਼ਾਨ ਸ਼ੌਕਤ ਅਤੇ ਜੋਸ਼ ਨਾਲ ਮਨਾਇਆ ਜਾ ਰਿਹਾ ਹੈ। ਇਹ ਦੋਵੇਂ ਤਿਉਹਾਰ ਨਾਮਧਾਰੀ ਸੰਤ ਖਾਲਸਾ ਵਲੋਂ ਨਵੇਂ ਹਾਜ਼ਰਾ ਹਜ਼ੂਰ, ਸਤਿਗੁਰੂ ਉਦੇ ਸਿੰਘ ਜੀ ਦੀ ਛਤਰ ਛਾਇਆ ਹੇਠ ਮਨਾਏ ਜਾ ਰਹੇ ਹਨ।

ਲੰਬੇ ਸਮੇਂ ਬਾਅਦ ਨਵੀਆਂ ਆਸਾਂ ਉਮੀਦਾਂ ਨਵੇਂ ਜੋਸ਼ ਅਤੇ ਉਤਸ਼ਾਹ ਨਾਲ ਇਹ ਮੇਲੇ ਮਨਾਏ ਜਾਣਗੇ ਅਤੇ ਸੰਗਤ ਨਵੀਂ ਸ਼ਕਤੀ ਅਤੇ ਨਵੀਂ ਊਰਜਾ ਪ੍ਰਾਪਤ ਕਰੇਗੀ।

*—ਜਗਦੀਸ਼ ਸਿੰਘ ਵਰਿਆਮ*

# ਬੀਬੀ ਉਰਮਿਲਾ ਅਨੰਦ

ਬੀਬੀ ਉਰਮਿਲਾ ਅਨੰਦ ਇਸ ਸੰਸਾਰ ਤੋਂ ਵਿਦਾ ਹੋ ਗਏ ਹਨ। ਉਹ ਪੰਜਾਬੀ ਦੇ ਪਿਤਾਮਾ ਸਾਹਿਤਕਾਰ ਸ. ਗੁਰਬਖਸ਼ ਸਿੰਘ 'ਪ੍ਰੀਤਲੜੀ' ਦੀ ਸਪੁਤਰੀ ਵੀ ਸਨ ਅਤੇ ਸ਼੍ਰੋਮਣੀ ਉੱਘੇ ਪੱਤਰਕਾਰ, ਸਾਹਿਤਕਾਰ, ਸੰਗਰਾਮੀਏ ਨੇਤਾ ਕਾਮਰੇਡ ਜਗਜੀਤ ਸਿੰਘ ਅਨੰਦ ਜੀ ਦੀ ਜੀਵਨ ਸੰਗਨੀ ਵੀ ਸਨ। ਉਹਨਾਂ ਦਾ ਅਤਿ ਨੇੜਲਾ ਪਰਿਵਾਰਕ ਸੰਬੰਧ ਇਹਨਾਂ ਦੋਹਾਂ ਮਹਾਨ ਹਸਤੀਆਂ ਨਾਲ ਹੋਣਾ ਮਾਣ ਵਾਲੀ ਗੱਲ ਸੀ ਅਤੇ ਮਸ਼ਹੂਰ ਕਹਾਣੀਕਾਰ ਨਵਤੇਜ ਅਤੇ ਬਾਲ ਲੇਖਕ ਹਿਰਦੇਪਾਲ ਨਾਲ ਦੀ ਉਹ ਭੈਣ ਜੀ ਸਨ। ਇਸ ਦੇ ਨਾਲ ਹੀ ਉਹ ਪ੍ਰਸਿੱਧ ਨੌਜਵਾਨ ਲੇਖਕ ਪੱਤਰਕਾਰ ਸੁਕੀਰਤ ਦੀ ਮਾਤਾ ਵੀ ਸਨ। ਕਿਸੇ ਵਿਅਕਤੀ ਵਾਸਤੇ ਇਡੇ ਮਾਣਮੱਤੇ ਪਰਿਵਾਰਕ ਸਬੰਧ ਹੋਣਾ ਇਲਾਹੀ ਦੇਣ ਦਾ ਦਰਜਾ ਰੱਖਦੇ ਹਨ ਪਰ ਉਰਮਿਲਾ ਅਨੰਦ ਆਪਣੇ ਆਪ ਵਿਚ ਆਜ਼ਾਦ ਵਖਰੀ ਭਰੀ ਪੂਰੀ ਸ਼ਖਸੀਅਤ ਸਨ। ਉਹ ਸਮਾਜਕ ਕਾਰਿੰਦੇ, ਖਾਸ ਕਰ ਇਸਤਰੀ ਵਰਗ ਵਾਸਤੇ ਜੂਝਣ ਵਾਲੀ ਵੀਰਾਂਗਣਾਂ ਅਤੇ ਹਰ ਸਮੇਂ ਸੰਘਰਸ਼ਸ਼ੀਲ ਅਤੇ ਕਰਮਸ਼ੀਲ ਵਿਅਕਤੀ ਸਨ। ਨੇੜਿਓਂ ਵੇਖੋ ਸ੍ਰੀਮਤੀ ਉਰਮਿਲਾ ਅਨੰਦ ਜਿਨ੍ਹਾਂ ਨੂੰ ਪਿਆਰ ਨਾਲ ਮੀਲਾ ਜੀ ਕਿਹਾ ਜਾਂਦਾ ਸੀ ਬਹੁਤ ਮਿਲਾਪੜੀ ਸ਼ਖਸੀਅਤ ਸਨ। ਵਰਿਆਮ ਦੇ ਇਕ ਸਮਾਗਮ ਵਿਚ ਅਤੇ ਲੇਖ ਵਿਚ ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਿਮਰਤਾ ਦੀ ਡਿਓੜੀ ਕਿਹਾ ਸੀ। ਅਸਲ ਵਿਚ ਉਹ ਆਪ ਵੀ ਨਿਮਰਤਾ ਦੀ ਡਿਓੜੀ ਹੀ ਸਨ। ਉਹ ਪੰਜਾਬੀ ਲੇਖਕ ਸਭਾ ਜਲੰਧਰ ਦੇ ਸਰਗਰਮ ਮੈਂਬਰ ਸਨ, ਇਸ ਨਾਤੇ ਵੀ ਜੀਵਨ ਦਾ ਲੰਮਾ ਸਮਾਂ ਉਹਨਾਂ ਨਾਲ ਕੰਮ ਕਰਨ ਦਾ ਸਾਨੂੰ ਅਵਸਰ ਮਿਲਿਆ ਹੈ। ਜਲੰਧਰ, ਪ੍ਰੀਤਨਗਰ, ਭੈਣੀ ਸਾਹਿਬ, ਬੈਂਕਾਂਕ ਥਾਈਲੈਂਡ ਅਤੇ ਹੋਰ ਥਾਵਾਂ ਤੇ ਉਹਨਾਂ ਦੇ ਨਾਲ ਵਿਚਰਣ ਦਾ ਸਾਨੂੰ ਸੁਨਹਿਰੀ ਮੌਕਾ ਮਿਲਦਾ ਰਿਹਾ ਹੈ। ਉਹ ਬਹੁ ਗੁਣੀ ਅਤੇ ਮਨਮੋਹਕ ਸ਼ਖਸੀਅਤ ਸਨ। ਉਹਨਾਂ ਦੇ ਜਾਣ ਨਾਲ ਜਲੰਧਰ ਦਾ ਸਾਹਿਤਕ ਸਮਾਜਕ ਜਗਤ ਵੈਰਾਨ ਜਿਹਾ ਲੱਗਦਾ ਹੈ। ਨਿਸਚਿਤ ਤੌਰ ਤੇ ਅਸੀਂ ਇਕ ਸਿਆਣੇ ਮਿੱਤਰ, ਗਾਈਡ, ਵੱਡੀ ਭੈਣ ਅਤੇ ਪਰਿਵਾਰਕ ਮੈਂਬਰ ਤੋਂ ਮਹਿਰੂਮ ਹੋ ਗਏ ਹਾਂ।

***—ਜਗਦੀਸ਼ ਸਿੰਘ ਵਰਿਆਮ***

# ਲੇਖਕ ਪਾਠਕ ਧਿਆਨ ਦੇਣ

ਵਰਿਆਮ ਵਿਚ ਛੱਪਣ ਲਈ ਸਾਮਗਰੀ, ਲੇਖ, ਕਹਾਣੀਆਂ, ਕਵਿਤਾਵਾਂ, ਪੱਤਰ, ਪ੍ਰਤਿਕਿਰਿਆਵਾਂ ਭਾਰੀ ਗਿਣਤੀ ਵਿਚ ਆਉਂਦੇ ਹਨ। ਈ-ਮੇਲ ਰਾਹੀਂ ਵੀ ਬਹੁਤ ਕੁਝ ਪ੍ਰਾਪਤ ਹੁੰਦਾ ਹੈ ਜਾਂ ਭੇਜੇ ਜਾਣ ਦੀ ਸੂਚਨਾ ਹੀ ਆਉਂਦੀ ਹੈ।

ਈ-ਮੇਲ ਦਾ ਪਤਾ ਤਾਂ ਉਸ ਪ੍ਰੈਸ ਦਾ ਹੈ ਜਿਥੇ ਵਰਿਆਮ ਛੱਪਦਾ ਹੈ ਅਤੇ ਭੇਜਣ ਵਾਲੇ ਵੀ ਵਿਵਿਧ ਪ੍ਰਕਾਰ ਅਤੇ ਵੱਖ-ਵੱਖ ਦਿਸ਼ਾਵਾਂ ਦੇ ਹਨ। ਤਕਨੀਕੀ ਕਾਰਨਾਂ ਕਰਕੇ ਸਾਰੇ ਮੈਟਰ ਦੇ ਏਧਰ ਓਧਰ ਹੋ ਜਾਣ ਦੀ ਸੰਭਾਵਨਾ ਵੀ ਬਣੀ ਰਹਿੰਦੀ ਹੈ।

ਲਿਖਤਾਂ ਭੇਜਣ ਵਾਲੇ ਕਾਗਜ਼ ਉਪਰ ਸਾਫ ਤੌਰ ਤੇ ਲਿਖਿਆ ਕਰਨ ਕਿ ਇਹ ਵਰਿਆਮ ਵਾਸਤੇ ਹੈ। ਲੇਖਕ ਦਾ ਨਾਂਅ ਪਤਾ ਫੋਨ ਨੰਬਰ ਵੀ ਜ਼ਰੂਰ ਲਿਖਿਆ ਜਾਵੇ ਅਤੇ ਲਿਖਤਾਂ ਸੰਖੇਪ ਹੀ ਹੋਣ।

ਤਸਵੀਰਾਂ ਵਾਸਤੇ ਬਹੁਤ ਸਾਰੀਆਂ ਸੀ.ਡੀਜ਼ ਆਉਂਦੀਆਂ ਹਨ ਜਿਨ੍ਹਾਂ ਵਿਚ ਤਸਵੀਰਾਂ ਤਾਂ ਬਹੁਤ ਹੁੰਦੀਆਂ ਹਨ ਪਰ ਤਸਵੀਰਾਂ ਦੇ ਸਿਰਲੇਖ ਕੈਪਸ਼ਨ ਜਾਂ ਨਹੀਂ ਲਿਖੇ ਹੁੰਦੇ ਜਾਂ ਪੂਰੇ ਨਹੀਂ ਹੁੰਦੇ ਜਾਂ ਪਰਸੰਗੋਂ ਬਾਹਰੇ ਹੁੰਦੇ ਹਨ।

ਹੋਰ ਵੀ ਬਹੁਤ ਸਾਰੀ ਛਪਣ ਸਮੱਗਰੀ ਆਉਂਦੀ ਹੈ। ਕਈਆਂ ਦਾ ਵਿਸ਼ਾ ਹੀ ਸਮਾਂ ਵਿਹਾ ਚੁੱਕਾ ਹੁੰਦਾ ਹੈ ਕਈ ਹੋਰ ਕਾਰਨਾਂ ਕਰਕੇ ਛੱਪਣ ਤੋਂ ਰਹਿ ਜਾਂਦੇ ਹਨ।

ਚਿਠੀਆਂ ਭੇਜਣ ਵਾਲੇ ਲਫਾਫੇ ਉਤੇ ਗੂੰਦ ਅਤੇ ਪਿੰਨਾਂ ਘੱਟ ਤੋਂ ਘੱਟ ਲਾਇਆ ਕਰਨ ਤਾਂ ਜੋ ਲਫਾਫਾ ਸਹੀ ਸਲਾਮਤ ਖੋਲ੍ਹਿਆ ਜਾ ਸਕੇ। ਤੁਹਾਡੇ ਸਾਰਿਆਂ ਦਾ ਸਹਿਯੋਗ ਚਾਹੀਦਾ ਹੈ।

ਈ-ਮੇਲ ਦਾ ਨਵਾਂ ਪਤਾ – **jagdishsinghwariam@gmail.com**

# ਸ਼ਹਿਰ ਅੰਮ੍ਰਿਤਸਰ ਦੀ ਕੂਕਾ ਪਰਚਾਰਕ : ਮਾਈ ਜੁਆਲਾ ਦੇਵੀ

—ਸੁਵਰਨ ਸਿੰਘ ਵਿਰਕ

"ਦੌਲਤ ਮਾਲ ਜਹਾਨ ਪਿਆਰਾ,
ਅਸਾਂ ਢੂੰਡ ਲੱਧਾ ਇਕ ਪਿਆਰਾ।
ਸੋ ਭੀ ਲੋਕ ਨਾ ਦੇਖਣ ਦੇਂਦੇ,
ਜੱਗ ਸੜਦਾ ਹੈਸਿਆਰਾ।
ਦਿਲ ਵਿਚ ਸ਼ੌਕ ਬਖੀਲ ਚੁਫੇਰੇ,
ਮੇਰਾ ਹੋਗੁ ਕਿਵੇਂ ਛੁਟਕਾਰਾ।
'ਹਾਸ਼ਮ' ਆਓ ਮਿਲਾਓ ਰਾਂਝਾ,
ਮੇਰਾ ਸੁਖ ਦੁਖ ਦਿਲ ਦਾ ਸਾਰਾ।"

ਉੱਘੇ ਸੂਫੀ ਅਤੇ ਕਿੱਸਾਕਾਰ, ਬਾਬਾ ਹਾਸ਼ਮ ਹੋਰਾਂ ਦਾ ਉਪਰੋਕਤ ਦੋਹੜਾ, ਰੰਗੂਨ ਜਾਂ ਮਰਗੋਈ ਜਿਹਲ ਵਿਚ ਕੈਦ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀਦਾਰ ਦੀ ਉਹਨਾਂ ਦੇ ਅਗਿਣਤ ਪਿਆਰਿਆਂ ਦੁਆਰਾ ਲੋਚਾ ਦੇ ਇਜ਼ਹਾਰ ਨਾਲ, ਹੂ ਬ ਹੂ ਮੇਲ ਖਾਂਦਾ ਹੈ। ਕੌਮੀ ਮੁਕਤੀ ਯੁੱਧ ਵਿਚ ਜੁੱਟੇ ਸਤਿਗੁਰੂ ਜੀ ਨੇ ਆਪਣੇ ਪੈਰੋਕਾਰਾਂ ਨਾਲ, ਜਿਹੋ ਜਿਹਾ ਜੀਵੰਤ ਰਿਸ਼ਤਾ ਸਿਰਜਿਆ ਸੀ, ਇਹ ਉਸ ਰਿਸ਼ਤੇ ਦੀ ਪ੍ਰਾਪਤੀ ਸੀ ਕਿ ਮਾਤ ਭੂਮੀ ਤੋਂ ਪਾਸੇ ਕੀਤੇ ਜਾਣ ਬਾਅਦ, ਆਪ ਦੇ ਚਾਹੁਣ ਵਾਲਿਆਂ ਨੇ ਆਪਣੇ ਇਸ਼ਟ ਦੀ ਇਕ ਝਲਕ ਪਾਉਣ ਲਈ ਥਲ ਡੂੰਗਰ ਭੰਵੇ ਅਤੇ ਖਾਰੇ ਸਮੁੰਦਰ ਹੰਗਾਲ ਸੁੱਟੇ। ਹਾਲਾਤ ਸਾਜ਼ਗਾਰ ਨਹੀਂ ਸਨ। ਪੰਜਾਬ ਦੇ ਕਿਸੇ ਵੀ ਮੁਕਾਮ ਤੋਂ ਭੈਣੀ ਸਾਹਿਬ ਦੇ ਰਾਹੀਂ ਪੈਂਦੇ ਜਾਂ ਫਿਰ ਭੈਣੀ ਸਾਹਿਬ ਤੋਂ ਅੰਬਾਲੇ ਜਾ ਕੇ ਲੰਮੇ ਸਫਰ ਲਈ ਰੇਲ ਗੱਡੀ ਫੜਨ ਵਾਲੇ, ਨਾਮਧਾਰੀ ਤਾਂ ਕੀ ਗ਼ੈਰ ਨਾਮਧਾਰੀ ਪਹਿਰਾਵੇ ਵਾਲੇ ਪੰਜਾਬੀਆਂ ਨੂੰ, ਸੱਤਾ ਦੇ ਹਿਫਾਜ਼ਤੀ ਦੂਤ ਬਾਜ਼ ਅੱਖਾਂ ਨਾਲ ਤਾੜਦੇ ਫਿਰਦੇ। ਡਰ ਸੀ ਕਿ ਭਾਰਤੀ ਕ੍ਰਾਂਤੀ ਦੇ ਅਗਰਦੂਤ, ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲ ਕੇ, ਇਹ ਤਾਜ਼ਾ ਦਮ ਹੋ ਜਾਣਗੇ। ਇਹ ਮੁਕਤੀ ਮੰਤਰ ਨਾਲ ਮਾਲਾ ਮਾਲ ਹੋ ਕੇ ਜਦੋਂ ਪੰਜਾਬ ਮੁੜਨਗੇ ਤਾਂ ਕੱਖਾਂ ਹੇਠ ਦੱਬੀਆਂ ਚਿਣਗਾਂ ਕਿਤੇ ਫਿਰ ਮਘ ਨਾ ਪੈਣ ਅਤੇ ਭਾਂਬੜ ਬਣ ਕੇ ਗੋਰਾਸ਼ਾਹੀ ਨੂੰ ਸੁਆਹ ਨਾ ਕਰ ਦੇਣ। ਕੂਕੇ ਸਿੰਘਾਂ ਦਾ ਆਪਣੇ ਇਸ਼ਟ ਦੇ, ਆਪਣੇ ਸਤਿਗੁਰੂ ਜੀ ਦੇ, ਦਰਸ਼ਨ ਕਰਨਾ ਉਹਨਾਂ ਦਾ ਗੁਰੂ ਸਿੱਖ ਵਾਲੇ ਰਿਸ਼ਤੇ ਮੁਤਾਬਿਕ ਪ੍ਰਥਮ ਧਾਰਮਿਕ ਕਾਰਜ ਵੀ ਸੀ ਅਤੇ ਵਿਦੇਸ਼ੀ ਸਰਕਾਰ ਦੇ ਇਹਨਾਂ ਦਮਗਜਿਆਂ ਕਿ ਹੁਣ ਇਸਦਾ ਕੋਈ ਪੈਰੋਕਾਰ ਇਹਨੂੰ ਮਿਲ ਨਹੀਂ ਸੱਕਦਾ, ਇਥੋਂ ਤੱਕ ਪੁੱਜ ਨਹੀਂ ਸਕਦਾ, ਉਹਨਾਂ ਦੀ ਖਿੱਲੀ ਉਡਾਉਣ ਸਦਕਾ ਹੁਣ ਕੂਕਾ ਲਹਿਰ ਦਾ ਇਕ ਸਿਆਸੀ ਪੈਂਤੜਾ ਵੀ ਬਣ ਗਿਆ ਸੀ।



ਹਾਕਮਾਂ ਦੇ ਅਜਿੱਤ ਹੋਣ ਦੇ ਭਰਮ ਦਾ ਖੰਡਨ, ਲੋਕ ਲਹਿਰਾਂ ਦੀ ਤਾਕਤ ਬਣ ਜਾਂਦਾ ਹੈ। ਇਸਦੇ ਉਲਟ ਆਪਣੀ ਲਹਿਰ ਤੇ ਲੋਹੇ ਦੇ ਸੁਹਾਗੇ ਫਿਰਨ ਬਾਅਦ ਵੀ ਕੂਕੇ ਸਿੰਘ, ਰੰਗੂਨ ਲਈ ਯਾਤਰਾ ਲੜੀਆਂ ਜਾਰੀ ਰੱਖ ਕੇ, ਆਪਣੀ ਚੜ੍ਹਦੀ ਕਲਾ ਅਤੇ ਅਜਿੱਤ ਹੋਣ ਦਾ ਸਬੂਤ ਦੇ ਰਹੇ ਸਨ। ਸੰਨ ੧੮੭੫ ਦੇ ਮੁੱਢ ਤੋਂ ੧੮੮੧ ਈ. ਦੇ ਮੁੱਢ ਤੱਕ, ਇਕ ਸੈਂਕੜਾ ਨਾਮਧਾਰੀ ਸਿੰਘਾਂ ਸਿੰਘਣੀਆਂ ਦੀਆਂ ਇਹਨਾਂ ਵਿਕਟ ਯਾਤਰਾਵਾਂ ਦਾ ਉਲੇਖ, ਸਾਡੇ ਘਰੇਲੂ ਅਤੇ ਵਿਦੇਸ਼ੀ ਸਰਕਾਰ ਦੇ ਦਸਤਾਵੇਜ਼ਾਂ ਵਿਚੋਂ ਉਪਲਬਧ ਹੁੰਦਾ ਹੈ। ਸਤਿਗੁਰੂ ਜੀ ਦੇ ਮਰਗੋਈ ਕਿਆਮ ਦੇ ਆਖਰੀ ਚਾਰ ਸਾਲਾਂ ਵਿਚ ਇਹ ਤੇ ਨਹੀਂ ਹੋ ਸੱਕਦਾ ਹੈ ਕਿ ਇਹ ਜਾਂਬਾਜ਼ ਉੱਥੇ ਨਾ ਪੁੱਜੇ ਹੋਣ। ਦੂਸਰਾ ਕਾਰਨ ਇਹ ਵੀ ਹੈ ਕਿ ਨਾਨੂੰ ਸਿੰਘ ੧੮੮੧ ਦੀ ਆਖਰੀ ਤਿਮਾਹੀ ਤੱਕ ਸਤਿਗੁਰੂ ਜੀ ਦੀ ਸੇਵਾ ਵਿਚ ਸੀ। ਉਸਦੇ ਪੰਜਾਬ ਪਰਤ ਆਉਣ ਬਾਅਦ ਕੋਈ ਵੀ ਪੰਜਾਬੀ ਬੰਦਾ, ਸਤਿਗੁਰੂ ਜੀ ਪਾਸ ਨਹੀਂ ਸੀ ਜੋ ਬਾਹਰਲਿਆਂ ਦੀ ਅੰਦਰਲਿਆਂ ਨਾਲ, ਗੱਲਬਾਤ ਦਾ ਕੋਈ ਵਸੀਲਾ ਨਾਨੂੰ ਸਿੰਘ ਜਿਉਂ ਬਣਾ ਦਿੰਦਾ। ਸੋ ਜੇ ਕੋਈ ਪੁੱਜਾ ਵੀ ਤਾਂ ਆਪਣੇ ਮਕਸਦ ਵਿਚ ਸਫਲ ਨਾ ਹੋਣ ਕਾਰਨ, ਸਰਕਾਰ ਦੇ ਧਿਆਨ ਵਿਚ ਨਹੀਂ ਆਇਆ ਜਾਂ ਉਹਨਾਂ ਜਾਣ ਬੁੱਝ ਕੇ ਨਹੀਂ ਲਿਆਂਦਾ।

ਗੁਰੂ ਦਰਸ਼ਨਾਂ ਲਈ ਜਿਹੜੇ ਪ੍ਰੇਮੀ ਜਿਊੜੇ ਅੱਠੇ ਪਹਿਰ ਬਿਹਬਲ ਰਹਿੰਦੇ ਸਨ, ਉਹਨਾਂ ਵਿਚੋਂ ਅੰਮ੍ਰਿਤਸਰ ਸ਼ਹਿਰ ਵਿਚ ਰਹਿਣ ਵਾਲੀ, ਇਕ ਬੀਬੀ ਜੁਆਲਾ ਦੇਈ ਵੀ ਸੀ। ਇਸ ਬੀਬੀ ਦਾ ਸਾਡੇ ਇਤਿਹਾਸ ਵਿਚ ਕਿਤਨਾ ਉੱਚਾ ਸਥਾਨ ਹੈ, ਇਹ ਇਸ ਗੱਲ ਤੋਂ ਸੌਖਿਆਂ ਹੀ ਅੰਗਿਆ ਜਾ ਸੱਕਦਾ ਹੈ ਕਿ ਨਾਮਧਾਰੀ ਦਰਬਾਰ ਦੇ ਪ੍ਰਕਾਸ਼ਿਤ ਹੁਕਮਨਾਮਿਆਂ ਵਿਚ ਪੂਰੇ ਚਾਰ ਹੁਕਮਨਾਮੇ ਨੰ. ੩੭, ੫੩,

੫੪ ਅਤੇ ੫੫ ਸਤਿਗੁਰੂ ਜੀ ਵਲੋਂ ਬੀਬੀ ਜੁਆਲਾ ਦੇਵੀ ਦੇ ਨਾਂ ਤੇ ਹੀ ਭੇਜੇ ਗਏ ਹਨ। ਪੰਜਵਾਂ ਹੁਕਮਨਾਮਾ ਨੰ. ੫੮ ਵੀ ਅੱਗੇ ਜਾ ਕੇ ਜੁਆਲਾ ਦੇਈ ਨੂੰ ਹੀ ਸੰਬੋਧਿਤ ਹੈ। ਭਾਈ ਨਰਾਇਣ ਸਿੰਘ ਰੋੜੇ ਅਤੇ ਬਾਬਾ ਬਘੇਲ ਸਿੰਘ ਨਾਰਲੀ ਨਾਇਬ ਸੂਬਾ ਜਿਹੇ ਦੋ ਬਹੁਤ ਮਹੱਤਵਪੂਰਨ ਕੂਕਾ ਆਗੂਆਂ ਹੱਥ ਭੇਜੇ ਗਏ, ਹੁਕਮਨਾਮਿਆਂ ਵਿਚ ਵੀ ਸਤਿਗੁਰੂ ਜੀ ਜੁਆਲਾ ਦੇਈ ਨੂੰ ਨਾ ਸਿਰਫ ਆਪਣੀ ਸੁਖ ਅਨੰਦ ਦੀ ਖ਼ਬਰ ਭੇਜਦੇ ਹਨ ਸਗੋਂ ਉਸਨੂੰ ਤਾਕੀਦ ਕਰਦੇ ਹਨ ਕਿ ਉਹ ਵੀ ਆਪਣੇ ਬਾਰੇ ਸਾਰੇ ਸਮਾਚਾਰ ਲਿਖ ਕੇ ਉਹਨਾਂ ਤੱਕ ਪੁਚਾਏ।

ਸਾਡਾ ਇਤਿਹਾਸ ਜਦੋਂ ਜਿਸ ਰੂਪ ਵਿਚ ਲਿਖਿਆ ਜਾਣਾ ਚਾਹੀਦਾ ਸੀ ਉਹ ਸੰਭਵ ਨਾ ਹੋਣ ਕਰਕੇ, ਬੇਸ਼ਕੀਮਤੀ ਖਜ਼ਾਨਾ ਵਕਤ ਦੀ ਧੂੜ ਵਿਚ ਗੁੰਮ ਹੋ ਚੁੱਕਾ ਹੈ। ਮੈਂ ਕਈ ਵੇਰ ਸੋਚਦਾ ਹਾਂ ਕਿ ਜਿਸ ਤਰ੍ਹਾਂ ਇਤਿਹਾਸ ਦਰਦੀ ਭਾਈ ਕਰਮ ਸਿੰਘ ਹਿਸਟੋਰੀਅਨ, ਪੜ੍ਹਾਈ ਵਿਚੇ ਛੱਡ ਕੇ ਬਿਰਧਾਂ ਦੇ ਬਿਆਨ ਇਕੱਤਰ ਕਰਨ ਦੀ ਵਡਮੁੱਲੀ ਸੇਵਾ ਨਿਬਾਹ ਗਿਆ। ਉਸ ਕਰਕੇ ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਵੰਸ਼ਿਜਾਂ, ਸਿੱਖ ਅੰਗਰੇਜ਼ ਜੰਗਾਂ ਦੇ ਪਹਿਲੇ ਦਰਜੇ ਦੇ ਸਰੋਤਾਂ ਤੱਕ ਸਾਡੀ ਰਸਾਈ ਹੋ ਜਾਂਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਬਿਰਧ ਪਿਛਲੀ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਤੱਕ ਮੌਜੂਦ ਸਨ। ਉਸ ਸਮੇਂ ਇਸ ਸਬੰਧ ਵਿਚ ਜੇ ਸੁਚੇਤ ਯਤਨ ਹੋ ਜਾਂਦੇ ਤਾਂ ਬਹੁਤ ਸਾਰਾ ਇਤਿਹਾਸ ਜੀਵਿਤ ਰੱਖਿਆ ਜਾ ਸੱਕਦਾ ਸੀ। ਫਿਰ ਵੀ ਅਸੀਂ ਆਪਣੇ ਪਹਿਲੇ ਕੁਝ ਕੁ ਇਤਿਹਾਸ ਲੇਖਕਾਂ ਭਾਈ ਸੰਤੋਖ ਸਿੰਘ ਬਾਹੋਵਾਲ, ਗਿਆਨੀ ਕਾਲ੍ਹਾ ਸਿੰਘ ਨੰਗਲ, ਇਸ ਤੋਂ ਵੀ ਪਹਿਲੇ ਗੁਰੂ ਬਾਲਕ ਸਿੰਘ ਦੀ ਕੀਰਤੀ ਲਿਖਣ ਵਾਲੇ ਕਵੀਸ਼ਰ ਸ਼ੌਕਾ ਰਾਮ ਅਤੇ ਫਿਰ ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਸੰਤ ਤਰਨ ਸਿੰਘ ਵਹਿਮੀ ਆਦਿ ਦੇ ਮਸ਼ਕੂਰ ਹਾਂ ਜਿਹਨਾਂ ਸਦਕਾ ਇਤਿਹਾਸ ਨੂੰ ਇਸਦੇ ਆਪਣੇ ਆਈਨੇ ਵਿਚ ਵੇਖਿਆ ਜਾ ਸਕਦਾ ਹੈ। ਇਸ ਵੇਰਵੇ ਵਿਚ ਜਾਣ ਦਾ ਮੇਰਾ ਮਕਸਦ ਯੁਵਾ ਕਲਮਕਾਰਾਂ ਨੂੰ ਟੁੰਬਣਾ ਹੈ, ਤਾਂ ਜੋ ਅੱਜ ਵੀ ਜੋ ਉਪਲਬਧ ਹੈ, ਜੋ ਕੱਲ੍ਹ ਨਹੀਂ ਰਹੇਗਾ, ਉਸਨੂੰ ਸੰਭਾਲਣ ਦੇ ਆਹਰ ਵਿਚ, ਬਿਨਾਂ ਦੇਰੀ ਖੁੱਭ ਜਾਣ। ਸੋ ਸਾਡੇ ਇਤਿਹਾਸ ਦੇ ਸਰੋਤਾਂ, ਵਿਸ਼ੇਸ਼ ਕਰਕੇ ਕਾਹਲਾ ਸਿੰਘ ਨੰਗਲ ਅਤੇ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀਆਂ ਲਿਖਤਾਂ ਵਿਚੋਂ ਅਸੀਂ ਉਪਰ ਵਰਣਿਤ ਮਹਾਨ ਨਾਇਕ ਮਾਈ ਜੁਆਲਾ ਦੇਵੀ ਬਾਰੇ ਕੁਝ ਨਖ਼ਸ਼ਿਖ ਉਘਾੜਨ ਦਾ ਯਤਨ ਕਰਦੇ ਹਾਂ। ਇਹ ਵੀ ਸਾਫ ਕਰ ਦਿਆਂ ਕਿ ਮੈਨੂੰ ਹਿਸਟੋਰੀਅਨ ਜੀ ਵਾਲੀ 'ਨਾਮਧਾਰੀ ਦੇਵੀਆਂ' ਲਿਖਤ ਵਿਚੋਂ ਜੁਆਲਾ ਦੇਵੀ ਵਾਲੇ ਸਫੇ, ਅੰਤਲੇ ਹੋਣ ਕਾਰਨ ਮਿਲੇ ਨਹੀਂ। ਉਹਨਾਂ ਦੇ ਅਧਾਰ ਤੇ ਲਿਖਣ ਵਾਲੇ ਗਿਆਨੀ ਤੇਜਾ ਸਿੰਘ ਕਵੈਂਟਰੀ ਦੀ ਲਿਖਤ ਹੋਰਨਾਂ ਤੋਂ ਇਲਾਵਾ ਵਰਤਾਂਗਾ।

ਪੁਰਾਣੇ ਅੰਮ੍ਰਿਤਸਰ ਜਿਲ੍ਹੇ ਦੀ ਅਜਨਾਲਾ ਤਹਿਸੀਲ ਵਿਚ, ਬਾਬਾ ਸ਼ੇਰ ਸਿੰਘ ਗਰੰਥਗੜ੍ਹ ਪਿੰਡ ਵਿਚ ਰਹਿੰਦੇ ਸਨ। ਗਰੰਥਗੜ੍ਹ ਅਤੇ ਫੱਤੇਵਾਲ ਗੁਆਂਢੀ ਪਿੰਡ ਸਨ ਜੋ ਮਿਸਲਾਂ ਵੇਲੇ ਜਾਂ ਬਾਅਦ ਵਿਚ ਆਹਲੂਵਾਲੀਏ ਸਰਦਾਰਾਂ ਦੇ ਕਬਜ਼ੇ ਵਿਚ ਆਏ ਸਨ। ਸ਼ੇਰ ਸਿੰਘ ਹੋਰਾਂ ਦੇ ਸਪੁੱਤਰ ਸ. ਲਛਮਣ ਸਿੰਘ, ਸਤਿਗੁਰੂ ਪਰਤਾਪ ਸਿੰਘ ਜੀ ਸਮੇਂ ਲੰਮਾ ਸਮਾਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਰਹੇ ਸਨ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ, ਪਹਿਲੇ ਬਾਈ ਸੂਬਿਆਂ ਵਿਚੋਂ ਇਕ ਸੰਤ ਭਗਵਾਨ ਸਿੰਘ ਫੱਤੇਵਾਲ ਵੀ ਗਰੰਥ ਗੜ੍ਹੀਏ ਸਰਦਾਰਾਂ ਵਿਚੋਂ ਹੀ ਸੀ। "ਮਾਈ ਜੁਆਲਾ ਦੇਈ ਜੀ ਨੇ ਵੀ ਇਸੇ ਖਾਨਦਾਨ ਨੂੰ ਭਾਗ ਲਾਏ ਸਨ। ਜੋ ਹਜ਼ੂਰ ਦੇ ਦਰਸ਼ਨ ਕਰਨ ਰੰਗੂਨ ਗਏ ਸਨ, ਜਿਨ੍ਹਾਂ ਦੇ ਨਾਂ ਦੇ ਕਈ ਹੁਕਮਨਾਮੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਿੱਖ ਦਾ ਈਮਾਨ ਤਾਜ਼ਾ ਹੋ ਜਾਂਦਾ ਹੈ।"[1] ਮਾਈ ਜੁਆਲਾ ਦੇਈ ਰੰਗੂਨ ਨਹੀਂ ਸੀ ਪੁੱਜ ਸੱਕੀ ਕਿਉਂ ਜੁ ਸਤਿਗੁਰੂ ਜੀ ਜ਼ਨਾਨੇ ਸਰੀਰ ਨੂੰ ਸਫਰ ਦੀਆਂ ਦੁਸ਼ਵਾਰੀਆਂ ਤੋਂ ਬਚਾਉਣ ਲਈ ਘੱਟ ਉਤਸ਼ਾਹਿਤ ਕਰਦੇ ਸਨ। ਸੋ ਉਹ ਬਚਨ ਮੰਨ ਕੇ ਕਲਕੱਤੇ ਹੀ ਰੁਕ ਗਈ ਸੀ। "ਮੂਲਾ ਸਿੰਘ ਅਤੇ ਕਾਲਾ ਸਿੰਘ ਫੱਤੇਵਾਲ ਕੇ ਅਰ ਜੁਆਲਾ ਦੇਈ ਅੰਮ੍ਰਿਤਸਰ ਵਾਲੀ, ਇਹ ਤਿੰਨੇ ਗਏ। ਮਾਈ ਕਲਕੱਤੇ ਸੇ ਆਗੇ ਨਹੀਂ ਗਈ।"[2]

ਕਾਲ੍ਹਾ ਸਿੰਘ ਬਾਰੇ ਅੰਮ੍ਰਿਤਸਰ ਵਾਲੀ ਸੂਚੀ ਦੇ ਇੰਦਰਾਜ ਨੰ. ੯ ਵਿਚ ਇਸ ਦਾ ਪਿਤਾ ਹਰਦਿਤ ਸਿੰਘ, ਪਿੰਡ ਛੱਤੇਵਾਲ ਅਤੇ ਥਾਣਾ ਅਜਨਾਲਾ ਲਿਖਿਆ ਹੈ। ਉਹ ਵਾਹੀਵਾਨ ਹੈ। ਇਕ ਲੱਤੋਂ ਲੰਗੜਾ, ਲੰਮਾ ਕਰੜ ਦਾਹੜਾ ਦਰਮਿਆਨਾ ਕੱਦ ਮਜ਼ਬੂਤ ਜੁੱਸਾ, ਤੁਰਦਾ ਸੋਟੀ ਨਾਲ ਤੇ ਉਮਰ ੫੦ ਦੇ ਆਸ ਪਾਸ ਹੈ। ਉਹਨੂੰ ਝਗੜਾਲੂ, ਭੈੜੇ ਸੁਭਾਅ ਦਾ, ਮਾਲਗੁਜ਼ਾਰ ਕੱਟੜ ਕੂਕਾ ਲਿਖਿਆ ਹੈ ਜਿਸ ਦਾ ਆਪਣੇ ਫਿਰਕੇ ਵਿਚ ਵਿਆਪਕ ਪ੍ਰਭਾਵ ਹੈ। ਇਸੇ ਪਿੰਡ ਦਾ ਭਗਵਾਨ ਸਿੰਘ ਜੋ ਮਹੰਤ ਹੈ ਬਾਅਦ ਵਿਚ ਬਣਿਆ ਸੂਬਾ, ਗੁਰਦਿਤ ਸਿੰਘ ਦਾ ਪੁੱਤਰ ਹੈ, ਜੋ ਅੰਮ੍ਰਿਤਸਰ

ਸ਼ਹਿਰ ਵਿਚ ਵੀ ਕੁਝ ਚਿਰ ਰਹਿ ਕੇ ਉੱਥੇ ਆਪਣੇ ਮਿਸ਼ਨ ਕੂਕਾ ਮੱਤ ਦਾ ਪਰਚਾਰ ਕਰਦਾ ਰਿਹਾ ਹੈ। ਇਹ ਅੰਦਾਜ਼ਨ ਕਾਲਾ ਸਿੰਘ ਤੋਂ ਪੰਜ ਵਰ੍ਹੇ ਛੋਟਾ ਹੈ ਅਤੇ ਨੈਣਾ ਸਿੰਘ ਵਰਿਆਹ ਨਾਲ ੧੯੭੭ ਵਿਚ ਰੰਗੂਨ ਜਾ ਕੇ ਦਰਸ਼ਨ ਕਰ ਆਇਆ ਹੈ।[3]

ਬਾਬਾ ਸ਼ੇਰ ਸਿੰਘ ਗਰੰਥਗੜ੍ਹ ਦੇ ਹਰਦਿੱਤ ਸਿੰਘ ਗੁਰਦਿੱਤ ਸਿੰਘ ਦੋਵੇਂ ਸਕੇ ਭਰਾ ਹਨ ਅਤੇ ਇਉਂ ਭਗਵਾਨ ਸਿੰਘ ਤੇ ਕਾਲਾ ਸਿੰਘ ਚਾਚੇ ਤਾਏ ਦੇ ਪੁੱਤਰ ਹਨ। ਮੂਲਾ ਸਿੰਘ, ਕਾਲਾ ਸਿੰਘ ਵੀ ਦੋਵੇਂ ਸਕੇ ਭਾਈ ਹਨ।

ਗਿਆਨੀ ਤੇਜਾ ਸਿੰਘ ਦੀ ਲਿਖਤ ਮੁਤਾਬਿਕ, ਜੁਆਲਾ ਦੇਈ ਦਾ ਬਾਪ ਫ਼ਤਹਿ ਸਿੰਘ ਕੂਕਾ ਸੀ, ਉਹ ਵੀ ਗਰੰਥਗੜ੍ਹ ਦੇ ਆਹਲੂਵਾਲੀਏ ਸਰਦਾਰਾਂ ਵਿਚੋਂ ਸੀ। ਮਾਈ ਦਾ ਪਤੀ ਅੰਮ੍ਰਿਤਸਰ ਸ਼ਹਿਰ ਵਿਚ ਰਹਿ ਕੇ ਦੁਕਾਨਦਾਰੀ ਕਰਨ ਵਾਲਾ ਕਾਲਾ ਸਿੰਘ ਨਾਂ ਦਾ ਇਕ ਹੋਰ ਸਿੰਘ ਸੀ। "ਮਾਈ ਦੇ ਭਜਨ ਬੰਦਗੀ, ਸਾਧਾਂ ਸੰਤਾਂ ਦੀ ਸੇਵਾ ਦਾ ਸਦਕਾ, ਕਮਾਈ ਵਿਚ ਬਰਕਤ ਪੈਣ ਲੱਗੀ। ਮਾਈ ਵਿਦਵਾਨ ਕਥਾ ਕੀਰਤਨ ਵੀ ਕਰਦੀ ਸਤਿਸੰਗ ਬਣਿਆ ਰਹਿੰਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਵਾਲੀ-ਵਿਸਾਖੀ ਅੰਮ੍ਰਿਤਸਰ ਦਰਸ਼ਨ ਦਿੰਦੇ। ਮਾਈ ਨੇ ਭਜਨ ਵੀ ਪੁੱਛਿਆ ਹੋਇਆ ਸੀ ਤੇ ਅੰਮ੍ਰਿਤ ਸਤਿਗੁਰਾਂ ਦੇ ਹਜ਼ੂਰ ਛਕਿਆ ਸੀ। ਮਕਾਨ ਘਰ ਦਾ ਬਾਬੇ ਅਟੱਲ ਦੇ ਨਜ਼ਦੀਕ ਸਤਿਗੁਰੂ ਜੀ ਚਰਨ ਪਾ ਗਏ ਸਨ। ਹੁਕਮ ਕਰ ਗਏ ਸਨ ਕਿ ਲੰਗਰ ਦੀ ਲੋਹ ਤਪਦੀ ਰੱਖਣੀ। ਟੋਟ ਨਹੀਂ ਆਏਗੀ।

"ਮਾਈ ਜੀ ਸਵੇਰੇ ਦੋ ਵਜੇ ਉੱਠਦੇ।... ਸਰੋਵਰ ਵਿਚ ਇਸ਼ਨਾਨ ਕਰਦੇ। ਨਾਮ ਸਿਮਰਨ ਬਾਣੀ ਦਾ ਨਿਤ ਨੇਮ ਹਮੇਸ਼ਾ ਕਰਦੇ। ਸਾਧ ਸੰਤ ਹਮੇਸ਼ਾਂ ਆਉਂਦੇ। ਮਾਈ ਦਾ ਲੰਗਰ ਮਸ਼ਹੂਰ ਸੀ। ਸਰਕਾਰ ਨੇ ਜਿਹੜੇ ਨਾਮਧਾਰੀ ਬਾਗੀ ਕਰਾਰ ਦਿੱਤੇ ਸਨ ਉਹਨਾਂ ਦੀ ਸੇਵਾ ਮਾਈ ਵਲੋਂ ਰੋਟੀ, ਕੱਪੜਾ, ਮਾਲਾ, ਆਸਣ, ਪਊਇਆਂ ਦੀ ਹੁੰਦੀ। ਗੁਰਪੁਰਬਾਂ ਤੇ ਮਾਈ ਸੰਤ ਭਾਲ ਕੇ ਲੈ ਆਉਂਦੀ। ਕਦੇ ਕਦੇ ਸਰਕਾਰੀ ਜਾਸੂਸ ਆ ਕੇ ਪੁੱਛਦੇ ਮਾਈ ਤੇਰੇ ਪਾਸ ਕੂਕੇ ਆਉਂਦੇ ਹਨ, ਤਾਂ ਮਾਈ ਨਿਧੜਕ ਜਵਾਬ ਦਿੰਦੀ, "ਮੇਰਾ ਘਰ ਗੁਰੂ ਰਾਮ ਸਿੰਘ ਦਾ ਘਰ ਹੈ, ਕੂਕਾ ਆਵੇ ਕੋਈ ਆਵੇ। ਤੁਸੀਂ ਵੀ ਆਉ "ਦੱਸੋ ਕੀ ਚਾਹੀਦਾ ਹੈ?" ਉਹ ਕਹਿੰਦੇ ਨੇ ਕਿ ਮਾਈ ਤੂੰ ਕੂਕਿਆਂ ਨੂੰ ਨਾ ਆਉਣ ਦਿਆ ਕਰ। ਮਾਈ ਨੇ ਆਖਿਆ- ਕੂਕੇ ਕਿਸੇ ਦਾ ਕੀ ਵਿਗਾੜਦੇ ਹਨ। ਨਾਮ ਸਿਮਰਨ ਕਰਦੇ ਹਨ, ਕਿਸੇ ਨਾਲ ਲੜਦੇ ਝਗੜਦੇ ਨਹੀਂ। ਆਪਣਾ ਦੇਸ਼ ਧਰਮ ਆਜ਼ਾਦ ਚਾਹੁੰਦੇ ਹਨ।

"ਸਤਿਗੁਰਾਂ ਦੇ ਪਰਦੇਸ ਜਾਣ ਤੋਂ ਬਾਅਦ ਮਾਈ ਨੇ ਆਪਣੇ ਹੱਥੀਂ ਉਨ ਕੱਤ ਕੇ ਆਸਣ ਉਣਵਾ ਕੇ ਸੰਤ ਸੌਦਾ ਸਿੰਘ (ਅੰਮ੍ਰਿਤਸਰ) ਰਾਹੀਂ ਸਤਿਗੁਰਾਂ ਪਾਸ ਭੇਜਿਆ ਸੀ। ਉਸਦੀ ਉਡੀਕ ਮਾਈ ਨੂੰ ਲੱਗੀ ਰਹਿੰਦੀ ਸੀ ਕਿ ਸਤਿਗੁਰਾਂ ਵਲੋਂ ਸੰਤਾਂ ਪਾਸ ਕੋਈ ਹੁਕਮਨਾਮਾ ਆਏਗਾ।"[4]

ਸੂਬਾ ਹੁਕਮ ਕੌਰ ਉਰਫ ਮਾਈ ਹੁਕਮੀ ਵੀ ਮਾਈ ਜੁਆਲਾ ਦੇਈ ਦੀ ਉਹੋ ਜਿਹੀ ਅੰਤਰੰਗ ਸਹੇਲੀ ਸੀ ਜਿਹੋ ਜਹੀ ਉਸਦੀ ਸਹੇਲੀ ਉਤਮੀ ਦੇ ਹੋਣ ਦਾ ਜ਼ਿਕਰ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ ਕਰਦੇ ਹਨ। ਇਸਦਾ ਨਾਮ ਘੁੱਲੀ ਵੀ ਸੀ, ਜਿਸ ਦਾ ਪਿੰਡ ਚੱਕ ਦੇਸਰਾਜ (ਜਲੰਧਰ) ਜਿਹਨੂੰ ਅੰਨ੍ਹਿਆਂ ਦਾ ਚੱਕ ਵੀ ਕਹਿੰਦੇ ਸਨ, ਸੀ। ਗੁਰੂ ਹਰੀ ਸਿੰਘ ਸਮੇਂ ਉੱਤਮੀ ਡੇਰਾ ਸ੍ਰੀ ਭੈਣੀ ਸਾਹਿਬ ਵਿਖੇ ਰਹਿੰਦੀ ਸੀ ਕਿਉਂਕਿ ਉਹ ਆਰਥਿਕ ਪੱਖੋਂ ਕਮਜ਼ੋਰ ਸੀ ਇਸ ਲਈ ਸਤਿਗੁਰੂ ਰਾਮ ਸਿੰਘ ਗੁਰੂ ਹਰੀ ਸਿੰਘ ਦੇ ਨਾਮ ਇਕ ਕ੍ਰਿਪਾ ਪੱਤਰ ਵਿਚ, ਉਸਨੂੰ 'ਰੁੱਤ ਰੁੱਤ ਦਾ ਲੀੜਾ ਦੇਣ' ਦੀ ਤਾਕੀਦ ਕਰਦੇ ਹਨ।

ਸਤਿਗੁਰੂ ਜੀ ਦਾ ਇਕ ਹੁਕਮਨਾਮਾ ਉਡੀਕਣ ਵਾਲੀ, ਮਾਈ ਜੁਆਲਾ ਦੇਈ ਨੂੰ, ਸ੍ਰੀ ਹਸਤ ਕੰਵਲਾਂ ਦੁਆਰਾ ਲਿਖਤ ਪੰਜ ਹੁਕਮਨਾਮੇ ਆਉਣੇ ਅਤੇ ਕੁਝ ਹੋਰਨਾਂ ਵਿਚ, ਉਸਦਾ ਸਤਿਗੁਰੂ ਜੀ ਵਲੋਂ ਸਨੇਹ ਪੂਰਵਕ ਜ਼ਿਕਰ ਹੋਣਾ, ਨਾਮਧਾਰੀ ਪੰਥ ਅਤੇ ਕੂਕਾ ਅੰਦੋਲਨ ਲਈ ਉਸ ਦੀਆਂ ਵੱਡੀਆਂ ਘਾਲਣਾਵਾਂ ਪ੍ਰਤੀ ਸਤਿਗੁਰੂ ਜੀ ਦੀ ਪਰਵਾਨਗੀ ਦੀ ਮੋਹਰ ਹੈ। ਇਸ ਬੀਬੀ ਦਾ ਪਿਛੋਕੜ ਤਾਂ ਕਿਸਾਨੀ ਪਰਿਵਾਰ ਵਾਲਾ ਹੈ। ਗਰੰਥਗੜ੍ਹ ਕੂਕਿਆਂ ਦਾ, ਲਹਿਰ ਦੀ ਚੜ੍ਹਤ ਸਮੇਂ, ਇਕ ਟਕਸਾਲੀ ਅਤੇ ਇਤਿਹਾਸਿਕ ਪਿੰਡ ਸੀ। ਭਾਈ ਕਿਸ਼ਨ ਸਿੰਘ ਆਹਲੂਵਾਲੀਆ ਵੀ ਇਸੇ ਪਿੰਡ ਦਾ ਸੀ ਜੋ ਕਿਸੇ ਕਤਲ ਜਹੀ ਵਾਰਦਾਤ ਕਾਰਨ, ਕੂਕਾ ਬਣਨ ਤੋਂ ਬਾਅਦ ੧੮੬੭-੬੮ ਈ. ਵਿਚ ਪੰਜਾਬ ਛੱਡਣ ਤੇ ਮਜਬੂਰ ਹੋਇਆ। ਗੋਰਖਿਆਂ ਦੇ ਦੇਸ ਨੈਪਾਲ ਵਿਚ, ਜਿਸ ਨਾਲ ਲਾਹੌਰ ਦੇ ਸਿੱਖ ਦਰਬਾਰ ਦੀਆਂ ਅਨੇਕ ਸਾਂਝਾ ਸਨ, ਪੁੱਜ ਗਿਆ। ਆਪਣੀ ਯੋਗਤਾ ਸਦਕਾ ਨੈਪਾਲ ਦੇ ਰਾਣਾ ਜੰਗ ਬਹਾਦਰ ਨਾਲ ਉਸਨੇ ਬੜੇ ਜਿਉਂਦੇ ਸਬੰਧ ਕਾਇਮ ਕਰ ਲਏ। ਨਾਮਧਾਰੀ ਦਰਬਾਰ ਅਤੇ ਨੈਪਾਲ ਦਰਬਾਰ ਵਿਚਾਲੇ, ਕੂਟਨੀਤਿਕ ਸਬੰਧਾਂ ਦੀ ਡਾਕ ਬੇਲ, ਭਾਈ ਕਿਸ਼ਨ ਹੋਰਾਂ ਨੇ

ਹੀ ਰੱਖੀ ਸੀ, ਜਿਹੜੇ ਸਬੰਧ ਪੰਜਾਬ ਦੇ ਗੋਰੇ ਹਾਕਮਾਂ ਦਾ ਦਿਨ ਦਾ ਚੈਨ ਅਤੇ ਰਾਤਾਂ ਦੀ ਨੀਂਦ ਉਡਾਉਣ ਲਈ ਜ਼ਿੰਮੇਵਾਰ ਸਨ। ਇਹ ਭਾਈ ਕਿਸ਼ਨ ਸਿੰਘ, ਬੀਬੀ ਜੁਆਲਾ ਦੇਈ ਦਾ ਜੇ ਸਕਾ ਨਹੀਂ ਤਾਂ ਨਿਕਟ ਸ਼ਰੀਕੇ ਵਿਚੋਂ ਭਰਾ ਭਾਈ ਹੋਵੇਗਾ। ਇਹੋ ਜਿਹੇ ਇਤਿਹਾਸਕ ਕਾਰਨ ਹੋਣਗੇ ਜਿਹਨਾਂ ਸਦਕਾ, ਸਤਿਗੁਰੂ ਜੀ ਜੁਆਲਾ ਦੇਈ ਨੂੰ, ਇਉਂ ਇਕ ਕਿਰਪਾ ਪੱਤਰ ਤੋਂ ਬਾਅਦ ਦੂਜੇ ਕਿਰਪਾ ਪੱਤਰ ਨਾਲ ਨਿਵਾਜਦੇ ਤੁਰੇ ਆਉਂਦੇ ਹਨ।

ਕਿਸਾਨੀ ਪਿਛੋਕੜ ਦੀ ਹੋਣ ਕਾਰਨ ਸ਼ਹਿਰ ਅੰਮ੍ਰਿਤਸਰ ਦੇ ਦੁਕਾਨਦਾਰ ਸਿੰਘ, ਕਾਲਾ ਸਿੰਘ ਨਾਲ ਵਿਆਹੀ ਜਾਣ ਬਾਅਦ, ਸ਼ਹਿਰ ਵਿਚ ਆ ਕੇ ਵੀ ਬੀਬੀ ਨੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲਾ ਅਤੇ ਪੁਰਾਣੇ ਪੰਜਾਬ ਦੀਆਂ ਬੀਬੀਆਂ ਭੈਣਾਂ ਜਿਉਂ (ਕਿਸੇ ਹੱਦ ਤੱਕ ਅੱਜ ਵੀ) ਖੁਦ ਨੂੰ ਰੁਝੇਂਵੇ ਵਿਚ ਪਾਈ ਰੱਖਣ ਦਾ ਸੁਭਾਅ ਨਹੀਂ ਸੀ ਬਦਲਿਆ। ਇਹ ਅਖਾਣ ਐਵੇਂ ਤੇ ਨਹੀਂ ਬਣ ਗਿਆ-ਵਿਹਲੀ ਜੱਟੀ ਉੱਨ ਵੇਲੇ। ਤੇ ਸੱਯਦ ਵਾਰਿਸ ਸ਼ਾਹ, ਸਾਡਾ ਸ਼ਿਰੋਮਣੀ ਕਿੱਸਾਕਾਰ, ਜਦੋਂ ਰਾਂਝੇ ਜੋਗੀ ਤੇ ਸਹਿਤੀ ਜੱਟੀ ਦੀ, ਜੋ ਹੀਰ ਦੀ ਨਨਾਣ ਸੀ, ਉਸ ਨਾਲ ਸੁਲਾਹ ਕਰਵਾਉਣੀ ਚਾਹੁੰਦਾ ਹੈ ਤਾਂ ਜੋਗੀ ਦੇ ਮੂੰਹੋਂ ਕਿਸਾਨ ਬੀਬੀਆਂ ਦੇ ਇਕੋ ਸਮੇਂ, ਚਾਰ ਚਾਰ ਕੰਮ ਕਰਨ ਦੇ, ਗੁਣਾਂ ਦਾ ਬਖਾਨ ਕਰਦਾ ਹੈ-

"ਏਹ ਮਿਸਲ ਮਸ਼ਹੂਰ ਜਹਾਨ ਅੰਦਰ,
ਜੱਟੀ ਚਾਰੇ ਹੀ ਥੋਕ ਸਵਾਰਦੀ ਏ।
ਉੱਨ ਤੁੰਬਦੀ ਮਣੇ ਤੇ ਬਾਲ ਚੁੰਘੇ,
ਚਿੜੀਆਂ ਹਾਕਰੇ, ਲੇਲੜੇ ਚਾਰਦੀ ਏ।"

ਬੀਬੀ ਜੁਆਲਾ ਦੇਈ ਅੰਮ੍ਰਿਤਸਰ ਸ਼ਹਿਰ ਤੇ ਨੇੜੇ ਤੇੜੇ ਦੇ ਪਿੰਡਾਂ ਵਿਚ, ਸੂਬਾ ਹੁਕਮੀ ਜਿਉਂ, ਕੂਕਾ ਮੱਤ ਦਾ ਪ੍ਰਚਾਰ ਪ੍ਰਸਾਰ ਵੀ ਕਰਦੀ। ਘਰ ਵਿਚ ਲੋਹ ਲੰਗਰ ਚੱਲਦਾ ਰੱਖਦੀ ਜਿਸ ਕਾਰਨ "ਇਕ ਦੂਇ ਮੰਦਰਿ ਇਕ ਦੂਇ ਬਾਟ" ਵਾਲੀ ਸਥਿਤੀ ਬਣੀ ਰਹਿੰਦੀ ਸੀ। ਪਤੀ ਦੀ ਦੁਕਾਨਦਾਰੀ ਦੀ ਕਿਰਤ ਕਮਾਈ ਵਿਚ, ਬੀਬੀ ਆਪਣੇ ਕੱਤਣ ਤੁੰਬਣ ਜਿਹੇ ਛੋਟੇ ਛੋਟੇ ਵਿਹਾਰਕਾਰਾਂ ਦੀ ਕਮਾਈ ਨਾਲ, ਹਿੱਸਾ ਪਾ ਕੇ ਇਸ ਨਾਲ ਆਏ ਗਏ ਦੀ ਸੇਵਾ ਕਰਦੀ ਰਹਿੰਦੀ। ਅੰਮ੍ਰਿਤਸਰ ਸੂਤੀ ਊਨੀ ਬਸਤਰਾਂ ਦਾ ਛੋਟੇ ਤੇ ਵੱਡੇ ਪੱਧਰ ਤੇ ਵੀ ਉਤਪਾਦਨ ਕਰਦਾ ਸੀ। ਘਰ ਘਰ ਹਥ ਕਰਘੇ ਸਨ। ਮਾਈ ਜੁਆਲਾ ਦੇਈ ਇਸ ਤਰ੍ਹਾਂ ਆਪਣੀ ਲੋੜ ਜੋਗੇ, ਲੀੜੇ ਲੱਤੇ ਉਨਣ ਦਾ ਕੰਮ ਵੀ ਕਰਦੀ ਜਿਸ ਦਾ ਸਬੂਤ ਉਸ ਵਲੋਂ ਹੱਥੀਂ ਕੱਤੀ ਤੁੰਬੀ ਇਕ ਵੇਰ ਚਾਦਰ ਤੇ ਇਕ ਵੇਰ ਆਸਣ, ਪਰਦੇਸੀ ਪ੍ਰੀਤਮ ਪਾਸ, ਰੰਗੂਨ ਜਾਣ ਵਾਲੇ ਸਿੰਘਾਂ ਹੱਥ ਆਪ ਦੇ ਵਰਤਣ ਨਮਿੱਤ ਭੇਜਣਾ ਸੀ ਜਿਸ ਦਾ ਹੁਕਮਨਾਮਿਆਂ ਵਿਚ ਉਲੇਖ ਹੈ। ਜਦੋਂ ਸਤਿਗੁਰੂ ਜੀ ਨੇ ਆਪਣੇ ਕਿਰਪਾ ਪੱਤਰ ਵਿਚ, ਜੁਆਲਾ ਦੇਈ ਦੇ ਹੱਥੀ ਬਣੀ ਚਾਦਰ "ਹਮੇਸ਼ਾ ਈ ਪਹਿਰ ਲੈਂਦਾ ਹਾਂ ਥੋੜਾ ਬਹੁਤ ਚਿਰ" ਤੋਂ ਪਹਿਲਾਂ ਲਿਖਦੇ ਹਨ "ਜੁਆਲਾ ਦੇਈ ਤੈ ਆਸਣ ਦੀ ਖੇਚਲ ਕਾਸਨੂੰ ਕਰਨੀ ਸੀ? ਤੇਰੀ ਅੱਗੇ ਚਾਦਰ ਆਈ ਹੈ" ਤਾਂ ਉਸ ਸਮੇਂ ਬੀਬੀ ਜੁਆਲਾ ਦੇਈ ਦੇ ਹਿਰਦੇ ਵਿਚ ਅਨੰਤ ਪ੍ਰੇਮ ਦੀਆਂ ਕਿੰਨੀਆਂ ਕੁ ਕੰਪਰ ਛੱਲਾਂ ਉਠੀਆਂ ਹੋਣਗੀਆਂ। ਨੈਣਾਂ ਦੀ ਝਲਾਰ ਨੇ ਪਤਾ ਨਹੀਂ ਹੋਰ ਕਿੰਨੇ ਗਮ ਵਿਓਗੀਆਂ ਦੇ ਤਪਦੇ ਹਿਰਦੇ ਸ਼ਾਂਤ ਕੀਤੇ ਹੋਣਗੇ। ਮਾਈ ਜੁਆਲਾ ਦੇਈ ਦੀ ਇਹ ਪ੍ਰਾਪਤੀ ਥਲਮਾਰੂ ਵਿਚ ਪੁੰਨੂੰ ਪੁੰਨੂੰ ਕੂਕਦੀ ਨੂੰ ਉਸ ਊਠ ਦਾ ਖੁਰਾ ਮਿਲਣ ਜਹੀ ਨਹੀਂ ਹੋਵੇਗੀ ਜਿਸ ਤੇ ਹੋਤ (ਬਲੋਚ) ਉਸਦੇ ਬੇਹੋਸ਼ ਸੱਜਣ ਨੂੰ ਕਚਾਵੇ ਵਿਚ ਪਾ ਕੇ ਲੈ ਗਏ ਸਨ-

"ਕੁਦਰਤਿ ਨਾਲ ਸੱਸੀ ਹੱਥ ਆਇਆ,
ਫਿਰਦਿਆਂ ਖੋਜ ਸੁਤਰ ਦਾ।
ਜਾਣ ਨਹੀਂ ਇਹ ਖੋਜ ਸੱਸੀ ਨੂੰ,
ਮਿਲਿਆ ਜਾਮ ਖਿਜਰ ਦਾ।
ਯਾ ਉਹ ਨੂਰ ਨਜ਼ਰ ਦਾ ਕਹੀਏ,
ਦਾਰੂ ਦਰਦ ਜਿਗਰ ਦਾ।
"ਹਾਸ਼ਮ" ਬਲਕਿ ਸੱਸੀ ਨੇ ਮਿਲਿਆ,
ਕਾਸਦ ਕੇਚ ਸ਼ਹਿਰ ਦਾ।"

ਸੋ ਜੇ ਉਹ ਖੁਰਾ ਸੱਸੀ ਲਈ ਤਿਹਾਏ ਲਈ ਪਾਣੀ, ਅੰਨ੍ਹੇ ਲਈ ਅੱਖਾਂ ਦੀ ਰੋਸ਼ਨੀ ਅਤੇ ਦਿਲ ਦੇ ਦਰਦ ਦੀ ਦੁਆ ਤੋਂ ਬਾਅਦ, ਮਿੱਤਰ ਦੇ ਸ਼ਹਿਰ, ਕੇਚ ਮੁਕਰਾਨ ਦਾ ਕਾਸਦ ਬਣ ਸੱਕਦਾ ਹੈ ਤਾਂ ਬੀਬੀ ਜੁਆਲਾ ਦੇਈ ਲਈ ਵੀ ਇਸ ਪੱਤਰ ਦੀ ਭੂਮਿਕਾ, ਰੰਗੂਨ ਦੇ ਸ਼ਾਹੀ ਕੈਦੀ ਤੱਕ ਪੁਚਾਉਣ ਵਾਲੇ ਕਾਸਦ ਤੋਂ ਘੱਟ ਨਹੀਂ ਹੋ ਸੱਕਦੀ। ਮਾਈ ਜੁਆਲਾ ਦੇਈ ਮਾਰਚ ਅਪ੍ਰੈਲ ੧੮੮੦ ਈ. ਵਿਚ, ਜਦੋਂ ਬਹੁਤ ਸਾਰੇ ਸਿੰਘ, ਗੁਰੂ ਦਰਸ਼ਨਾਂ ਲਈ ਜਾਣੇ ਸ਼ੁਰੂ ਸਨ, ਅੰਮ੍ਰਿਤਸਰੋਂ ਤਿਆਰੀ ਕਰਕੇ ਆਪਣੇ ਸ਼ਰੀਕੇ ਬਿਰਾਦਰੀ ਦੇ ਭਰਾਵਾਂ, ਕਾਲਾ ਸਿੰਘ ਮੂਲਾ ਸਿੰਘ ਹੋਰਾਂ ਦੇ ਨਾਲ ਰੰਗੂਨ ਦੇ ਸਫਰ ਲਈ ਨਿਕਲੀ ਸੀ। ਕਲਕੱਤੇ ਪਹੁੰਚ ਕੇ ਫਿਰ ਮਾਈ

ਉਥੇ ਅੰਮ੍ਰਿਤਸਰ ਦੇ ਹੀ ਸੰਤ ਮਹਿਤਾਬ ਸਿੰਘ ਪਕੌੜੀਏ ਦੇ ਛੋਟੇ ਭਾਈ ਖੁਸ਼ਹਾਲ ਸਿੰਘ ਪੁੱਤਰ ਪ੍ਰੇਮ ਸਿੰਘ, ਜੋ ਚਿੱਤਪੁਰ ਰੋਡ ਕਲਕੱਤਾ ਵਿਖੇ ਰਹਿੰਦਾ ਸੀ, ਉਸ ਕੋਲ ਕਾਲਾ ਸਿੰਘ ਹੋਰਾਂ ਦੇ ਦਰਸ਼ਨ ਕਰਕੇ ਆਉਣ ਤੱਕ ਰੁਕੀ ਰਹੀ। ਇਹ ਖੁਸ਼ਹਾਲ ਸਿੰਘ ਜਿਸ ਦੀ ਚਿੱਤ ਪੁਰ ਵਿਚ ਹੀ ਦੁਕਾਨ ਸੀ, ਕਾਰੋਬਾਰੀ ਸਿੰਘ ਸੀ ਅਤੇ ਰੰਗੂਨ ਜਾਣ ਆਉਣ ਵਾਲੇ, ਕੂਕਾ ਦੂਤਾ ਦੇ ਅਕਸਰ ਉਸੇ ਪਾਸ ਹੀ ਟਿਕਣ ਦਾ ਵੇਰਵਾ ਸਰਕਾਰੀ ਰੀਕਾਰਡ ਵਿਚ ਦਰਜ ਹੈ।[5]

ਕਾਲਾ ਸਿੰਘ ਵੱਤੇਵਾਲ ਹੱਥ ਭੇਜੇ ਹੁਕਮਨਾਮੇ ਦਾ ਉਤਾਰਾ ਬਹੁਤ ਹੀ ਮਹੱਤਵਪੂਰਨ ਹੈ। ਇਸ ਹੁਕਮਨਾਮੇ ਵਿਚ ਸਤਿਗੁਰੂ ਜੀ, ਗੁਰਮਤਿ ਦੀ ਵਿਆਖਿਆ ਕਰ ਕੇ, ਇਕ ਸਿੱਖ ਦੀ ਰਹਿਣੀ ਬਹਿਣੀ ਕੈਸੀ ਹੋਵੇ ਇਸ ਉਪਰ ਜੁਆਲਾ ਦੇਈ ਦੀ ਮਾਰਫਤ, ਸਮੂਹ ਨੂੰ ਚੱਲਣ ਦਾ ਸੁਭ ਉਪਦੇਸ਼ ਦਿੰਦੇ ਹਨ। ਸਿੱਖੀ ਦੇ ਵੰਡ ਛਕਣ ਦੇ ਸਿਧਾਂਤ ਨੂੰ ਦ੍ਰਿੜ ਕਰਵਾਉਂਦੇ ਹਨ। ਮਨੁੱਖ ਜੀਵਨ ਦਾ ਲਕਸ਼, ਸਿਰਫ ਮਾਇਕ ਪਦਾਰਥਾ ਦੀ ਪ੍ਰਾਪਤੀ ਨੂੰ ਹੀ ਨਾ ਬਣਾਵੇ, ਇਸ ਤੋਂ ਉੱਪਰ ਉੱਠਣ ਦਾ ਰਾਹ ਵਿਖਾਉਂਦੇ ਹਨ। ਨਿਮਰਤਾ ਦੇ ਗਹਿਰੇ ਸਾਗਰ ਵਿਚ ਸਤਿਗੁਰੂ ਜੀ ਵਿਚਰਦੇ ਹਨ ਜਦੋਂ ਖੁਦ ਨੂੰ ਕੋਈ ਵੱਡਾ ਆਦਮੀ ਨਾ ਕਹਿ ਕੇ "ਬੁਰਬਾਲਾ", "ਰਪਟੀਆ" ਆਦਿ ਚੌਕੀਦਾਰ ਦੇ ਨਾਂ ਨਾਲ ਲੱਗਣ ਵਾਲੇ ਵਿਸ਼ੇਸ਼ਣ, ਆਪਣੇ ਲਈ ਵਰਤਦੇ ਹਨ। ਕਿਉਂਕਿ ਸੰਤ ਖਾਲਸਾ, ਮਲੇਛ ਖਾਲਸੇ ਦੇ ਹੱਲੇ ਵੀ ਰੋਕ ਰਿਹਾ ਹੈ ਅਤੇ ਬਸਤੀਵਾਦੀ ਦਮਨ ਦੀ ਚੱਕੀ ਵਿਚ ਵੀ ਪਿਸ ਰਿਹਾ ਹੈ ਇਸ ਲਈ ਸੁਰ ਅਸੁਰ ਸੰਗਰਾਮ ਦੀ ਪੌਰਾਣਿਕ ਨਾਇਕਾ ਦੁਰਗਾ, ਭਗਵਤੀ ਜਾਂ ਚੰਡੀ ਦੀ ਆਰਾਧਨਾ ਦੇ ਭਾਵ ਵਿਚ "ਚੰਡੀ ਦੀ ਵਾਰ" ਦਸਮਗੁਰੂ ਕ੍ਰਿਤ ਦਾ, ਰੋਜ਼ਾਨਾ ਪਾਠ ਕਰਨ ਲਈ ਵੀ ਜੁਆਲਾ ਦੇਈ ਦੀ ਮਾਰਫਤ, ਸੰਗਤ ਨੂੰ ਹੁਕਮ ਦਿੰਦੇ ਹਨ ਤਾਂ ਕਿ ਹਠੀਆਂ ਜਪੀਆਂ ਤਪੀਆਂ ਅਤੇ ਸ਼ਹੀਦਾਂ ਮੁਰੀਦਾਂ ਦਾ ਇਹ ਪੰਥ, ਸਦਾ ਚੜ੍ਹਦੀ ਕਲਾ ਵਿਚ ਰਹੇ। ਇਹ ਹੁਕਮਨਾਮਾ ਤਾਂ ਨਾਮਧਾਰੀ ਸਿੰਘਾਂ ਦੀ ਅਰਦਾਸ ਦਾ ਭਾਗ ਬਣ ਚੁੱਕਾ ਹੈ। ਮੂਲ ਪਾਠ ਇਉਂ ਹੈ-

ਪਤ੍ਰ

ੴ ਸਤਿਗੁਰ ਪ੍ਰਸਾਦਿ

ਲਿਖਤੋ ਦਇਆਲ ਸਿੰਘ ਜੋਗ ਜੁਆਲਾ ਦੇਈ ਬਹੁਤ ਕਰਕੇ ਰਾਮ ਸਤਿ ਵਾਚਣੀ।

ਹੋਰ ਮੇਰਾ ਕਹਿਣਾ ਏਹ ਹੈ ਜੋ ਤੂੰ ਇਕੰਤ ਹਮੇਸ਼ਾ ਚੌਬੀ ਹਜ਼ਾਰ ਮਾਲਾ ਫੇਰਿਆ ਕਰ ਅਰੁ ਹਮੇਸਾ ਦਾਤਣਿ ਕਰਿਆ ਕਰਿ। ਅਰੁ ਅਧੀ ਰਾਤ ਦੇ ਪਿਛੋਂ ਦੋ ਵਜੇ ਉਠ ਕੇ ਇਸਨਾਨ ਕਰਿਆ ਕਰੁ ਸਣੇ ਕੇਸੀ। ਬਾਣੀ ਪੜਨੀ ਜਪੁ, ਜਾਪੁ, ਸੁਖਮਨੀ, ਆਸਾ ਦੀ ਵਾਰ। ਫਿਰ ਕਰੁ ਕਤਣਿ ਤੁੰਬਣਿ ਦਾ। ਇਕ ਪ੍ਰਸਾਦਿ ਪਕਾ ਲੇਆ ਕਰੁ। ਭਜਨੁ ਕਰਨ ਵਾਲਿਆ ਦਾ ਭਾਮੇਂ ਥੋੜਾ ਈ ਪਦਾਰਥ ਹੋਵੇ, ਤਾ ਵੀ ਮੁਕਦਾ ਨਹੀ। ਏਹੁ ਬਾਤ ਸਤਿ ਕਰਕੇ ਜਾਨਣੀ।

ਅਰੁ ਜਿਤਨਾ ਕੁ ਸਰੇ ਓਤਨਾ ਕੁਛ ਪੁੰਨ ਕਰਿ ਦੇਣਾ। ਜਥਾ ਸਕਤ ਭੁਖੇ ਨੂੰ ਰੋਟੀ, ਜੇ ਸਰੇ ਤਾ ਨੰਗੇ ਨੂ ਕਪੜਾ ਜੋੜਾ ਜਿਨਾ ਸਰੇ। ਅਰ ਦੂਜਾ ਇਸਨਾਨ ਦਿਨ ਚੜੇ ਕਰਨਾ। ਮਦਾਨੇ ਜਦੋ ਜਾਣਾ ਤਦ ਹੀ ਅਸਨਾਨ ਕਰ ਲੈਣਾ। ਅਰ ਹਰਿ ਵਖਤ ਗੁਰੂ ਸਾਹਿਬ ਅਗੇ ਬੇਨਤੀ ਕਰਨੀ ਹੇ ਗੁਰੂ ਸਾਹਿਬ ਜੀ ਅਸੀਂ ਅਪਰਾਧੀ ਪਾਪੀ ਜੀਉ ਹਾ। ਤੇਰਾ ਪਤਤ ਪਾਵਨ ਬਿਰਦ ਸੁਣ ਕੇ ਤੇਰੇ ਬੂਹੇ ਆਇ ਡਿਗੇ ਹਾ। ਸਾਨੂੰ ਆਪਣੀ ਕ੍ਰਿਪਾ ਕਰਕੇ ਗੁਰਮਤਿ ਦਾ ਖੈਰ ਪਾਉ ਅਰ ਮਨੁਖਾ ਦਾ ਮੇਲ ਜਿਥੇ ਹੋਵੈ ਤਾ ਗੁਰਮੁਖਾ ਦਾ ਮੇਲਾ ਹੋਵੈ। ਅਰ ਮਨਮੁਖਾ ਦੀ ਸੰਗਤਿ ਤੇ ਰਖ ਲਈ। ਅਰ ਹੇ ਮਹਾਰਾਜ ਜੋ ਤੈ ਗੁਰੂ ਰੂਪ ਧਾਰ ਕੇ ਹੁਕਮੁ ਦਿਤਾ ਹੈ ਗ੍ਰੰਥ ਸਾਹਿਬ ਮੈ, ਸੋ ਤੂ ਆਪਣਾ ਹੁਕਮੁ ਮੈਨੂ ਸਦਾ ਈ ਮਨਾਈ। ਜਿਥੇ ਮੇਰਾ ਜੀਉ ਜਾਵੇ, ਸਦਾ ਈ ਮੈਨੂ ਆਪਣੇ ਹੁਕਮ ਉਤੇ ਪ੍ਰਤੀਤ ਦਾ ਦਾਨ ਦੇਈ।

ਹੇ ਮਹਾਰਾਜ, ਮੈਨੂ ਦੂਜੇ ਭਾਇ ਤੇ ਸਦਾ ਈ ਰਖਿ ਲਈ। ਤੇਰਿਆ ਚਰਨਾ ਤੇ ਬਿਨਾ ਮੇਰੀ ਦੂਜੇ ਥਾ ਕਦੇ ਬੀ ਨਾ ਪ੍ਰਤੀਤ ਹੋਵੇ। ਮਹਾਰਾਜ ਮੈਨੂ ਸਦਾ ਈ ਬੇਮੁਖੀ ਤੇ ਰਖਿ ਲਈ। ਵੇਮੁਖੀ ਏਸ ਦਾ ਨਾਉ ਹੈ ਜੋ ਗੁਰੂ ਕੇ ਹੁਕਮ ਤੇ ਫਿਰ ਜਾਣਾ। ਬੜਾ ਦੁਖ ਹੈ ਬੇਮੁਖੀ ਦਾ। ਏਹੁ ਮੰਗੁ ਗੁਰੂ ਸਾਹਿਬ ਤੇ ਹਰਿ ਬਖਤ, ਕਦੇ ਬੋਲ ਕੇ ਅੰਦਰ ਹੀ ਮੰਗਣੀ। ਅੰਤ੍ਰਜਾਮੀ ਸਾਰੇ ਈ ਸੁਣਦਾ ਹੈ।

ਹਰਿ ਬਖਤ ਗੁਰੂ ਜੀ ਤੇ ਏਹੁ ਮੰਗਣਾ ਹੇ ਮਹਾਰਾਜ ਸਾਸ ਸਾਸ ਤੇਰਾ ਨਾਮ ਚਿਤਿ ਆਵੇ। ਹੇ ਮਹਾਰਾਜ ਨਾ ਕਦੇ ਦੁਖ ਵਿਚਿ ਵਿਸਰੀ ਨਾ ਸੁਖ ਵਿਚ ਵਿਸਰੀ। ਸਦਾ ਈ ਮੇਰੇ ਹਿਰਦੇ ਬਸੀ। ਮੈਨੂ ਕੋਈ ਹੋਰ ਭੁਖ ਨ ਰਹੇ। ਸਦਾ ਈ ਤੇਰੇ ਨਾਮ ਦੀ ਭੁਖ ਲਗੀ ਰਹੇ। ਸਾਰਿਆਂ ਪਦਾਰਥਾਂ ਤੇ ਆਪਦੀ ਦਰਗਾਹੋ ਆਪਣੇ ਦਿਤੇ ਉਤੇ ਸੰਤੋਖ ਦਾ ਦਾਨ ਦੇਈ ਹਮੇਸਾ।

ਏਹੁ ਹਰਿਦਾਸ ਤੂ ਆਪਣੇ ਪਾਸ ਰਖੀ, ਅਰ ਜੋ ਮੈ ਆਖੀ ਹੈ ਸੋ ਮੰਗੁ ਹਮੇਸਾ ਈ ਮੰਗਣੀ ਗੁਰੂ ਪਾਸ ਤੇ। ਅਰ

ਮੰਨਣ ਵਾਲਾ ਹੋਵੈ ਕੋਈ ਸਰੀਰ ਤਾ ਉਸਕੋ ਬੀ ਸੁਣਾ ਦੇਣੀ। ਏਸ ਮੰਗ ਮੰਗਣ ਤੇ ਸਾਰੇ ਈ ਕਾਰਜ ਸਰਿ ਜਾਣਗੇ ਅਰ ਕਦੇ ਬੀ ਕੋਈ ਦੁਖ ਨ ਹੋਊਗਾ। ਏਸ ਚਾਲ ਚਲਣਿ ਤੇ, ਮੈਨੂੰ ਕੀ ਆਪਣਾ ਹੈ, ਸਾਰੇ ਗੰਥ ਸਾਹਿਬ ਮੈ ਏਹੋ ਬਾਤ ਲਿਖੀ ਹੈ। ਜੀ ਦਾ ਮੰਗਣ ਦਾ ਕੰਮ ਹੈ, ਦੇਣ ਵਾਲਾ ਗੁਰੂ ਹੈ। ਜੀਆ ਨੂੰ ਮੰਗ ਮੰਗਣ ਦਾ ਈ ਦੁਖ ਹੋਇ ਰਹਾ ਹੈ, ਸਤਿ ਪ੍ਰਤੀਤ ਜਾਣਨੀ।

ਅਰ ਉਤਮੀ ਨੂ ਏਹ ਅਰਦਾਸ ਉਤਾਰ ਦੇਣੀ। ਓਹ ਬੀ ਤੇਰੀ ਸਹੇਲੀ ਹੈ। ਉਤਮੀ ਏਸ ਅਰਦਾਸ ਨੂ ਆਪਨੇ ਪਾਸ ਰਖੇ ਹਰਿ ਬਖਤ। ਪ੍ਰਮੇਸਰ ਦਾ ਸਿਮਰਨੁ ਕਰਨਾ ਹਰਿ ਬਖਤ। ਆਖਣਾ ਹੇ ਪ੍ਰਮੇਸਰ ਤੇਰੀ ਸਰਣ ਹੈ। ਮਨਮੁਖੀਓ ਰਖਿ ਲਈ, ਗੁਰਮਤਿ ਦਾ ਦਾਨੁ ਦੇਈ ਆਪਣੀ ਦਰਗਾਹੋ। ਗੁਰੂ ਦਇਆਲ ਹੈ। ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ਹੈ। ਜਿਤਨੇ ਸੁਖ ਹੈਨ ਲੋਕ ਦੇ ਪਰਲੋਕ ਦੇ, ਸੋ ਸਾਰੇ ਗੁਰਮਤਿ ਮੈਂ ਹੈਨ। ਗੁਰੂ ਜੀ ਨੇ ਲਿਖਾ ਹੈ ਜਿਤਨੇ ਨਰਕ ਸੇ ਮਨਮੁਖਿ ਭੋਗੇ, ਗੁਰਮੁਖਿ ਲੇਪੁ ਨ ਮਾਸਾ ਹੇ।

ਮੈ ਤਾ ਜੋ ਬਾਤ ਆਖਦਾ ਹਾ ਸੋ ਮੈਨੂੰ ਗੁਰੂ ਜੀ ਦਾ ਈ ਹੁਕਮੁ ਸੁਣਾਉਂਦਾ ਹਾ। ਮੈ ਤਾ ਬੁਰਬਾਲੇ ਦੀ ਮਾਫਕ ਹਾ। ਰਪਟੀਆ ਕੋਈ ਬਡਾ ਆਦਮੀ ਨਹੀ ਹੁੰਦਾ। ਅਰਦਾਸ ਦੇਣੀ ਜੁਆਲਾ ਦੇਈ ਨੂੰ।

ਹਰਿਦਾਸ ਲਿਖੀ ਚੇਤਰ ਸੁਦੀ ਤੀਜ, ਸਾਲ ੧੯੩੭।

ਹੋਰੁ ਬਾਤ ਕਰਨੀ ਜੋ ਸੂਰਜ ਚੜੇ ਤੇ ਅਗੇ ਪਲ, ਸਾਇਤ ਪਹਿਲਾ, ਚੰਡੀ ਕੀ ਵਾਰ ਦਾ ਪਾਠ ਕਰਨਾ ਹਮੇਸਾ। ਹੋਰ ਪਾਠ ਭਾਵੇ ਅਗੇ ਪਿਛੇ ਹੋਵੈ ਤਾ ਪਰਵਾਹਿ ਨਹੀ, ਪਰ ਚੰਡੀ ਕਾ ਪਾਠ ਜਰੂਰ ਕਰਨਾ ਸਵੇਰੇ। ਉਚੀ ਨਹੀ ਕਰਨਾ। ਬਹੁਤ ਭਲਾ ਹੋਵੇਗਾ।[6]

ਚੌਥੀ ਹਜਾਰ ਮਾਲਾ ਫੇਰਨ ਦਾ ਭਾਵ ਹੈ ਅੰਦਾਜਨ ਭਜਨ ਦੀਆਂ ਢਾਈ ਮਾਲਾ ਪੱਕੀਆਂ ਫੇਰਨੀਆਂ ਹਨ।

ਇਸ ਤੋਂ ਪਹਿਲਾ ਹੁਕਮਨਾਮਾ ਨੰ. ੩੭ ਜੋ ਬਘੇਲ ਸਿੰਘ ਨਾਰਲੀ ਹੱਥ ਜੁਆਲਾ ਦੇਈ ਨੂੰ ਭੇਜਿਆ ਇਸ ਵਿਚ ਸਤਿਗੁਰੂ ਜੀ ਸੰਸਾਰ ਦੀ ਨਾਸੁਮਾਨਤਾ ਬਾਰੇ, ਦੱਸ ਕੇ ਮਾਲੂਮ ਹੁੰਦਾ ਹੈ ਕਿ ਬੀਬੀ ਜੁਆਲਾ ਦੇਵੀ ਨੂੰ ਉਸਦੇ ਨਿਕਟ ਸਬੰਧੀਆਂ ਦੇ ਚਲਾਣੇ ਬਾਰੇ ਢਾਰਸ ਵੀ ਬੰਨ੍ਹਾਉਂਦੇ ਹਨ। ਬਾਬਾ ਸ਼ਾਮ ਸਿੰਘ ਸਰਹਾਲੀ ਦੀ ਸਿੰਘਣੀ ਬੀਬੀ ਦੈਆ ਕੌਰ ਨੂੰ ਵੀ ਜੁਆਲਾ ਦੇਈ ਦੀ ਮਾਰਫਤ ਰਾਮ ਸਤਿ ਬੁਲਾਉਂਦੇ ਹਨ। ਇਸ ਹੁਕਮਨਾਮੇ ਦੇ ਲਿਖਣ ਸਮੇਂ ਆਪਣੇ ਛੱਦਮ ਨਾਮ ਦਿਆਲ ਸਿੰਘ ਦੇ ਨਾਲ ਸੇਵਕ ਨਾਨੂੰ ਸਿੰਘ ਦਾ ਛੱਦਮ ਨਾਮ ਕਿਰਪਾਲ ਸਿੰਘ ਵੀ ਜੋੜਦੇ ਹਨ-

੧ਓ ਸਤਿਗੁਰ ਪ੍ਰਸਾਦਿ

ਲਿਖਤੋਂ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਜੁਆਲਾ ਦੇਈ ਰਾਮਸਤਿ ਵਾਚਨੀ। ਹੋਰ ਅਸੀਂ ਅਨੰਦ ਹੈ ਥੁਹਾਨੂ ਪ੍ਰਮੇਸਰ ਰਾਜੀ ਰਖੇ।

ਹੋਰੁ ਜੁਆਲਾ ਦੇਈ ਤੈ ਭਜਨ ਬਾਣੀ ਕਰਨਾ ਰਾਤ ਦਿਨੇ। ਗੰਥ ਸਾਹਿਬ ਦਾ ਪਾਠ ਭੀ ਕੀਤਾ ਕਰ ਹਮੇਸਾ, ਮਾਲਾ ਬੀ ਫੇਰਿਆ ਕਰ ਥੋੜੀ ਬਹੁਤੀ। ਏਹੁ ਲਾਭ ਹੈ ਮਨੁਖਾ ਸਰੀਰ ਕੇ ਜਨਮ ਦਾ। ਦੇਹਾ ਦਾ ਤਾ ਮੇਲਾ ਕੋਈ ਦਿਨ ਦਾ ਹੈ। ਧਨ ਨੂ, ਪੁਤਾ ਧੀਆ ਨੂ, ਦੌਲਤ ਨੂ ਛਡਿ ਛਡਿ ਕੇ ਪ੍ਰਿਥੀ ਚਲੀ ਜਾਂਦੀ ਹੈ। ਏਹੋ ਏਸ ਪ੍ਰਾਨੀ ਦੇ ਪਲੇ ਰਹਿੰਦਾ ਹੈ। ਕੁਛ ਪੁਨ ਦਾਨ ਅਰੁ ਭਜਨੁ ਬੰਦਗੀ ਹੋਇ ਆਵੇ ਤਾ ਹਛੀ ਹੈ। ਸਰੀਰ ਦਾ ਕੁਛ ਇਤਬਾਰ ਨਹੀ ਹੈ।

ਗੁਰੂ ਸਾਹਿਬ ਦਾ ਕਹਿਣਾ ਹੈ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ। ਸਰੀਰ ਤਾ ਛਿਨ ਭੰਗਰ ਹੈਨ। ਦੇਹਾ ਦਾ ਮੇਲਾ ਭੀ ਐਸਾ ਹੀ ਬਣਾ ਹੈ ਮਿਲਨਾ ਵਿੱਛੜ ਜਾਣਾ। ਹਥ ਮੈ ਤਾ ਇਕ ਪ੍ਰਮੇਸਰ ਦਾ ਨਾਮ, ਕੁਛ ਪੁਨ ਦਾਨ ਹੋਇ ਆਵੈ, ਏਹੁ ਬਾਤ ਜੀਅ ਦੇ ਸਾਥ ਰੈਦੀ ਹੈ। ਹੋਰ ਧੀਆ ਪੁਤ ਸਭ ਥੋੜੀ ਦਾ ਈ ਪੂਰ ਹੈ। ਸੋ ਮਨੁਖਾ ਦੇਹ ਨੂ ਐਸੇ ਚਾਹੀਏ ਜੋ ਰਾਤ ਦਿਨੇ ਪ੍ਰਮੇਸਰ ਨੂ ਚਿਤ ਰੱਖਣਾ।

ਹੋਰੁ ਦਇਆ ਕੌਰ ਨੂ ਬੀ ਮੇਰੀ ਰਾਮ ਸਤਿ ਬੁਲਾਇ ਦੇਣੀ। ਜੇ ਬਣ ਆਵੇ ਤਾ ਭੋਗ ਬੀ ਪਾਇ ਦੇਣਾ ਕੋਈ ਮੇਰੇ ਬਾਸਤੇ। ਇਹੁ ਚਿਠੀ ਦੇਣੀ ਭਾਈ ਬਘੇਲ ਸਿੰਘ ਜੁਆਲੀ ਤੂ ਅੰਮ੍ਰਿਤਸਰ।[7]

ਹੁਕਮਨਾਮਾ ਨੰ. ੫੩ ਤੇ ਜੋ ਤਾਰੀਖ ਅੰਕਿਤ ਹੈ ਉਹ ਚੇਤਰ ਸੁਦੀ ਤੀਜ, ਸਾਲ ੧੯੩੭ ਹੈ ਭਾਵ ੧੨ ਅਪ੍ਰੈਲ ੧੮੮੦ ਈ. ਹੈ, ਇਸ ਤੋਂ ਇਕ ਦਿਨ ਪਹਿਲਾਂ ਦੀ ਤਾਰੀਖ ਵਾਲਾ ਹੁਕਮਨਾਮਾ ਜੋ ਭਾਈ ਕਾਲਾ ਸਿੰਘ ਵੱਤੇਵਾਲ ਦੇ ਹੱਥੀਂ ਆਇਆ, ਗੁਰੂ ਹਰੀ ਸਿੰਘ ਜੀ ਨੂੰ ਸੰਬੋਧਿਤ ਹੈ। ਸੋ ਸਤਿਗੁਰੂ ਜੀ ਤੱਕ ਇਹ ਜਾਣਕਾਰੀ ਪੁੱਜਦੀ ਹੈ ਕਿ ਕਾਲਾ ਸਿੰਘ ਮੂਲਾ ਸਿੰਘ ਹੋਰਾਂ ਨਾਲ ਜੁਆਲਾ ਦੇਈ ਵੀ ਕਲਕੱਤੇ ਤਕ ਆਈ ਹੈ ਪਰ ਕਿਉਂਕਿ ਸਤਿਗੁਰੂ ਜੀ ਦਾ ਹੁਕਮ, ਲਾਲ ਸਿੰਘ ਗੁੰਮਟੀ ਅਤੇ ਨਰਾਇਣ ਸਿੰਘ ਰੋਡੇ ਵਾਲੇ ਹੁਕਮਨਾਮੇ ਵਿਚ ਇਉਂ ਸੀ-

ਅਸੀਂ ਜੋ ਬਾਰ ਬਾਰ ਮਨੇ ਕਰਦੇ ਹਾ ਜੇ ਕੋਈ ਆਵੇ ਨਾ

ਛੇਤੀ, ਜੋ ਕੋਈ ਆਵੇ ਈ ਤਾ ਬਰਸ ਦਿਨ ਮੈ ਆਵੇ, ਏਕ ਆਦਮੀ ਆਵੇ, ਅਰ ਜਨਾਨਾ ਕੋਈ ਨਾ ਆਵੇ, ਸੋ ਇਸ ਵਾਸਤੇ ਆਖਦੇ ਹਾ ਜੋ ਏਤਨੀ ਦੂਰ ਅਰ ਏਨਾ ਬਹੁਤਾ ਖਰਚ ਕਰਕੇ ਆਉਣਾ ਅਰੁ ਬਡਾ ਕਸਟ ਸਹਿ ਕੇ ਸੋ ਏਥੇ ਏ ਮਲੇਛ ਮਿਲਣ ਨਹੀਂ ਦਿੰਦੇ।[8]

ਮਾਈ ਜੁਆਲਾ ਦੇਈ ਕਲਕਤੇ ਹੀ ਅਟਕ ਗਈ। ਇਸੇ ਲਈ ਸਤਿਗੁਰੂ ਜੀ ਹੁਕਮਨਾਮਾ ਨੰ. ੫੮ ਦੇ ਅਖੀਰ ਵਿਚ ਮੂਲਾ ਸਿੰਘ ਕਾਲਾ ਸਿੰਘ ਦੇ ਰਾਹੀਂ ਆਇਆ ਸੀ ਵਿਚ ਲਿਖਦੇ ਹਨ-

ਏਹੁ ਅਰਦਾਸ ਦੇਣੀ ਜੁਆਲਾ ਦੇਈ ਨੂ। ਕਲਕਤੇ ਹੋਵੇ ਤਾ ਓਥੇ ਦੇਣੀ ਜੇ ਅੰਮ੍ਰਿਤਸਰ ਹੋਵੇ ਤਾ ਓਥੇ ਦੇਣੀ।[9]

ਮਾਲੂਮ ਹੁੰਦਾ ਹੈ ਕਿ ਬੀਬੀ ਜੁਆਲਾ ਦੇਈ ਕਿਸੇ ਰੋਗ ਤੋਂ ਪੀੜਿਤ ਸੀ। ਉਹ ਸਤਿਗੁਰੂ ਜੀ ਤੋਂ ਇਸ ਰੋਗ ਦੇ ਉਪਚਾਰ ਲਈ, ਹਜ਼ੂਰ ਦੀ ਚਰਨ ਧੂੜੀ ਮੰਗ ਭੇਜਦੀ ਹੈ। ਆਪਣੇ ਪੰਥ ਨੂੰ ਹਰ ਤਰ੍ਹਾਂ ਦੇ ਵਹਿਮਾਂ ਭਰਮਾਂ ਤੋਂ ਮੁਕਤ ਕਰਨ ਲਈ, ਸਤਿਗੁਰੂ ਜੀ ਬੜੀ ਯਥਾਰਥਕ ਵਿਧੀ ਨਾਲ, ਬੀਬੀ ਨੂੰ ਸਮਝਾਉਂਦੇ ਹਨ ਕਿ ਪਰਮੇਸਰ ਦੇ ਸਿਮਰਨ ਵਿਚ ਮਨ ਲਾਉ-

ਹੋਰੁ ਜੁਆਲਾ ਦੇਈ ਤੇਰੀ ਬਿਮਾਰੀ ਦੀ ਬਾਤ ਸੁਣ ਕੇ ਬਡਾ ਚਿਤ ਨੂ ਮੇਰੇ ਨੂ ਹਮਸੋਸ ਹੋਆ, ਪਰ ਰਛਿਆ ਕਰਨ ਬਾਲਾ ਗੁਰੂ ਜੀ ਹੈ। ਜੀਆ ਦੇ ਤਾ ਕੋਈ ਬਸ ਨਹੀ, ਪਰ ਜੋ ਤੈ ਲਿਖਾ ਸੀ ਚਰਨ ਧੂੜ ਮਿਲੇ, ਸੋ ਤਾ ਮਿਟੀ ਦਾ ਤਾ ਕੁਛ ਘਾਟਾ ਨਹੀ। ਇਕ ਬਾਰ ਹਟਿ ਗਈ ਬਿਮਾਰੀ ਮਿਟੀ ਤੇ ਕਿ ਜਾਣੇ ਨਾ ਵੀ ਹਟੇ। ਫੇਰ ਕਦੇ ਬਿਮਾਰੀ ਹੋਈ, ਮਿਟੀ ਨਾ ਹੋਈ ਪਾਸ, ਫੇਰ ਬੀ ਤਾ ਉਤਨਾ ਈ ਕਜੀਆ ਰਿਹਾ। ਤਾ ਤੇ ਮਿਟੀ ਦੀ ਬਾਤ ਕੁਛ ਨਹੀ।

ਜੋ ਤੈਨੂ ਮੈ ਹਰਿਦਾਸ ਲਿਖ ਕੇ ਦਿਤੀ ਹੈ ਸੋ ਤੂ ਏਸ ਹਰਿਦਾਸ ਮੈ ਜੋ ਬਿਧੀ ਲਿਖੀ ਹੈ ਸੋ ਤੂ ਓਹੁ ਬਿਧੀ ਕਰੁ, ਤਾ ਤੇਰੇ ਸਰਬ ਹੀ ਦੁਖ ਦੂਰ ਹੋਇ ਜਾਣਗੇ। ਏਹੁ ਦੁਆਈ ਸਰਬ ਦੁਖਾ ਦੇ ਦੂਰ ਕਰਨ ਬਾਲੀ ਹੈ। ਗੁਰੂ ਜੀ ਨੇ ਬੀ ਲਿਖਾ ਹੈ ਜੋ ਸਰਬ ਰੋਗ ਕਾ ਅਉਖਧੁ ਨਾਮੁ। ਸਮਾ ਤਾ ਆਇਆ ਮਿਟਦਾ ਨਹੀ ਕਿਸੇ ਤੇ, ਪਰ ਨਾਮ ਜੈਸਾ ਦਾਰੂ ਹੋਰ ਕੋਈ ਹੈ। ਨਾਮ ਦੀਆ ਈ ਮੈ ਸਾਖਾ ਦੇਦਾ ਹਾ।[10]

ਇਸੇ ਹੁਕਮਨਾਮੇ ਵਿਚ ਬੀਬੀ ਦੇ ਇਕ ਸਬੰਧੀ ਪਰਤਾਪ ਸਿੰਘ, ਜੋ ਅੰਮ੍ਰਿਤਸਰ ਰਹਿੰਦਾ ਹੈ ਤੇ ਕਾਲਾ ਸਿੰਘ ਫੱਤੇਵਾਲ ਦਾ ਬਹਿਨੋਈ ਹੈ ਨੂੰ ਨਿਰਇੱਛਤ ਪਾਠ ਕਰਨ ਦਾ, ਹੁਕਮ ਦਿੰਦੇ ਹਨ।[11] ਇਕ ਹੁਕਮਨਾਮੇ ਵਿਚ, ਜੁਆਲਾ ਦੇਈ ਤੋਂ ਪ੍ਰਾਪਤ ਚਾਦਰ ਦਾ ਜ਼ਿਕਰ ਕਰਕੇ, ਦੂਜੀ ਵੇਰ ਆਸਣ ਮਿਲ ਤੇ ਕਹਿੰਦੇ ਹਨ।

ਜੁਆਲਾ ਦੇਈ ਤੇ ਆਸਣ ਦੀ ਖੇਚਲ ਕਾਸਨੂ ਕਰਨੀ ਸੀ ?[12]

ਇਕ ਹੋਰ ਥਾਂ ਤੇ ਆਸਣ ਦਾ ਮੁਲੰਕਣ ਕਰਦਿਆਂ, ਇਸ ਤੇ ਆਏ ਖਰਚੇ ਬਾਰੇ ਨਿਕੇ ਨਿਕੇ ਪੁੱਛਾਂ ਭਰੇ, ਬਚਨ ਲਿਖ ਕੇ ਉਹ ਹਰਖ ਸੋਗ ਤੋਂ ਨਿਆਰਾ ਨਿਰਲੇਪ ਸਤਿਗੁਰੂ, ਆਪਣੇ ਪਰੇਮੀਆਂ ਨਾਲ, ਕਿਹੇ ਜੀਵੰਤ ਸਬੰਧ ਸਿਰਜ ਰਿਹਾ ਹੈ-

ਹੋਰ ਜੁਆਲਾ ਦੇਈ ਤੇਰੇ ਕਿਤਨੇ ਰੁਪਈਯੇ ਆਸਣ ਤੇ ਲਗੇ ਹੈ ? ਆਸਣ ਅਛਾ ਹੈ। ਕੋਈ ਬਾਲ ਰਹਿਆ ਚੁਭਣ ਵਾਲਾ।[13]

ਬੀਬੀ ਜੁਆਲਾ ਦੇਈ ਦਾ ਕੋਈ ਧੀ ਪੁੱਤਰ ਮਾਲੂਮ ਨਹੀਂ ਹੁੰਦਾ। ਸੋ ਉਹ ਵੈਰਾਗ ਦੀ ਸਥਿਤੀ ਵਿਚ ਸਤਿਗੁਰੂ ਜੀ ਦੇ ਪਾਸ ਰਹਿਣ ਦੀ ਬੇਨਤੀ ਕਰਦੀ ਹੈ। ਪੁਤੀ ਗੰਢ ਪਵੈ ਸੰਸਾਰ ਇਕ ਮੁਹਾਵਰਾ ਹੈ ਸਤਿਗੁਰੂ ਜੀ ਇਸ ਦੀ ਥਾਂ ਇਕ ਹੋਰ ਲੋਕੋਕਤੀ ਦੁਆਰਾ ਉਸ ਨੂੰ ਧੀਰਜ ਬੰਨ੍ਹਾਉਂਦੇ ਹਨ-

ਪਹਿਲੇ ਤੇ ਜੁਆਲੇ ਦੇਈ ਤੇਰੇ ਪਾਸ ਰਹਿਣ ਦਾ ਤਾ ਏਹੁ ਉਤਰ ਹੈ, ਤੂ ਸਤਿ ਕਰਕੇ ਜਾਣਨਾ ਝੂਠ ਨਹੀ ਲਿਖਦਾ ਮੈ, ਮੇਰੇ ਪਾਸ ਤੇ ਸੋਈ ਹੈ ਜੋ ਸਰੀਰ ਭਜਨੁ ਕਰਦਾ ਹੈ ਪ੍ਰਮੇਸਰ ਦਾ ਅਰੁ ਗੁਰਮਤਿ ਬਿਚ ਚਲਦਾ ਹੈ। ਸੋ ਤੈ ਜੋ ਆਪਣੀ ਧਾਰਨਾ ਲਿਖੀ ਹੈ, ਜੋ ਏਹੁ ਧਾਰਨਾ ਗੁਰੂ ਦੀ ਬਡੀ ਮਿਹਰਿ ਜਾਣ ਤੂ। ਤੇਰੇ ਉਤੇ ਗੁਰੂਜੀ ਦੀ ਬਡੀ ਮਿਹਰ ਹੈ। ਇਕ ਮੇਰੇ ਪਾਸ ਦੀ ਤਾ ਥੋੜੀ ਬਾਤ ਹੈ। ਗੁਰੂ ਜੀ ਨੇ ਲਿਖਾ ਹੈ ਸਿਫਤੀ ਗੰਢਿ ਪਵੈ ਦਰਬਾਰਿ।[14]

ਬੀਬੀ ਦੇ ਰਿਸ਼ਤੇਦਾਰ ਆਹਲੂਵਾਲੀਆ ਅਤੇ ਅਰੋੜੇ ਸਿਖਾਂ ਵਿਚਕਾਰ ਕਿਸੇ ਝਗੜੇ ਦੀ ਖਬਰ ਵੀ ਸਤਿਗੁਰੂ ਜੀ ਤੱਕ ਪੁੱਜਦੀ ਹੈ ਕਿਉਂਕਿ ਦੋਵੇਂ ਧਿਰਾਂ ਆਪ ਦੇ ਅਨੁਆਈ ਹਨ। ਸਤਿਗੁਰੂ ਜੀ ਖਿਮਾ ਧੀਰਜ ਦਾ ਉਪਦੇਸ਼ ਦਿੰਦੇ ਹੋਏ ਅਟੱਲ ਸਚਾਈ ਬਿਆਨ ਕਰਦੇ ਹਨ-

ਰੋੜੇ ਕਿਸਦੇ ਬਿਚਾਰੇ ਹੈ ? ਬਾਧਾ ਕਰਨੇ ਤੇ ਤਾ ਰਾਜਸੀਆ ਤੇ ਪਾਤਿਸ਼ਾਹੀਆ ਦਾ ਨਾਸ ਹੋਇ ਗਿਆ ਹੈ, ਪਰ ਤੁਸੀ ਬੀ ਜਰਾ ਧੀਰਜੁ ਰਖੋ। ਜੇ ਧੀਰਜੁ ਰਖੋਗੇ ਤਾ ਕੇ ਤਾ ਮੁੜ ਪੈਣਗੇ...[15]

ਮਾਈ ਜੁਆਲਾ ਦੇਈ ਅੰਮ੍ਰਿਤਸਰ ਸ਼ਹਿਰ ਦੀ ਨਾਮਧਾਰੀ

ਸੰਗਤ ਦੀ ਆਗੂ ਸੀ ਪਰਚਾਰਕ ਸੀ। ਸੰਗਤ ਉਸ ਪਾਸ ਉਤਾਰਾ ਵੀ ਕਰਦੀ। ਪੰਥਕ ਕਾਰਜਾਂ ਦੇ ਮਸ਼ਵਰੇ ਵੀ ਹੁੰਦੇ। ੧੮੭੧ ਈ. ਦੇ ਅੰਮ੍ਰਿਤਸਰ ਦੇ ਸਾਕੇ ਦੇ ਨਾਮਧਾਰੀ ਸ਼ਹੀਦਾਂ ਦੇ ਫਾਂਸੀ ਚੜ੍ਹਨ ਸਮੇਂ ਵੀ ਜੁਆਲਾ ਦੇਈ ਰਾਮ ਬਾਗ ਬੋਹੜ ਪਾਸ ਮੌਜੂਦ ਸੀ। ਅਤੇ ਇਸ ਸਾਕੇ ਦੇ ਪਹਿਲੇ ਲੇਖਕ/ਕਵੀ ਭਾਈ ਕਾਲਾ ਸਿੰਘ ਨੰਗਲ ਨੇ ਜੁਆਲਾ ਦੇਈ ਦੀ ਮਾਰਫਤ ਹੀ ਇਹ ਪਰਸੰਗ ਲਿਖਿਆ ਸੀ-

"ਅੰਮ੍ਰਿਤਸਰ ਦੇ ਸਿੰਘ ਨੇ ਆਏ ਸਾਰੇ, ਮਾਈ ਜੁਆਲਾ ਦੇਈ ਅੰਤ ਦੀਦਾਰ ਹੋਇਆ।"16

"ਕਾਹਲਾ ਸਿੰਘ ਨੂੰ ਜੁਆਲਾ ਦੇਈ ਹਾਲ ਦੱਸਿਆ, ਅਖੀਂ ਦੇਖੇ ਮੈਂ ਦੱਸੇ ਬਿਆਨ ਪਿਆਰੇ।"17

ਨਾ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿਚ ਉਹਨਾਂ ਦੁਆਰਾ ਹੋਰ ਪੁਰਾਣੇ ਸਿੰਘਾਂ ਜਿਉਂ ਮਾਈ ਜੁਆਲਾ ਦੇਵੀ ਦੇ ਦਰਸ਼ਨ ਕਰਨ ਬਾਰੇ, ਕੋਈ ਵੇਰਵਾ ਹੈ ਨਾ ਹੀ ਭਾਈ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ ਵਿਚ, ਗੁਰੂ ਹਰੀ ਸਿੰਘ ਜੀ ਦੇ ਅੰਮ੍ਰਿਤਸਰ ਦੇ ਦੌਰਿਆਂ ਸਮੇਂ, ਜੁਆਲਾ ਦੇਈ ਦਾ ਕੋਈ ਵਰਣਨ ਪੜ੍ਹਨ ਨੂੰ ਮਿਲਦਾ ਹੈ। ਜੀਵਨ ਪਰਯੰਤ ਸਤਿਗੁਰੂ ਜੀ ਦੀ ਕਾਰ ਵਿਚ ਰਹਿਣ ਵਾਲੀ ਅਤੇ ਉਹਨਾਂ ਦੀ ਬਿਰਹੋਂ ਭਾਰ ਵਿਚ, ਸੱਸੀ ਦੇ ਥਲਾਂ ਵਿਚ ਲੁੱਛ ਲੁੱਛ ਕੇ ਜਾਨ ਦੇਣ ਵਾਂਗ, ਮਾਈ ਜੁਆਲਾ ਦੇਈ ਵੀ ਇਕ ਦਿਨ, ਇਤਿਹਾਸ ਦੇ ਅਮਰ ਪੰਨਿਆਂ ਦੀ ਪਾਤਰ ਬਣ ਕੇ, ਜਹਾਨ ਤੋਂ ਕੂਚ ਕਰ ਗਈ। ਉਸ ਦਾ ਅਨੁਮਾਨਿਤ ਜੀਵਨ ਕਾਲ ੧੮੩੫-੧੮੯੦ ਈ. ਬਣਦਾ ਹੈ।

ਫੁੱਟ ਨੋਟ-

1. ਕੂਕਿਆਂ ਬਾਰੇ, ਸੰਤ ਇੰਦਰ ਸਿੰਘ ਚੱਕਰਵਰਤੀ, ਦਸੰਬਰ ੧੯੫੬ ਪਟਿਆਲਾ ਸਫਾ ੨੩੯
2. ਸਤਿਗੁਰੂ ਬਿਲਾਸ ਭਾਗ ਦੂਜਾ-ਸੰਤ ਸੰਤੋਖ ਸਿੰਘ ਬਾਹੋਵਾਲ, (ਸੰ. ਜਸਵਿੰਦਰ ਸਿੰਘ), ਸਫਾ ੧੦੯
3. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ੧੮੮੧ (ਸੰ. ਜਸਵਿੰਦਰ ਸਿੰਘ), ਸਫਾ ੮੮-੮੯, ੯੦-੯੧
4. ਗਿਆਨੀ ਤੇਜਾ ਸਿੰਘ ਰਚਨਾਵਲੀ (ਸੰ. ਤਾਰਾ ਸਿੰਘ ਅਨਜਾਣ) ੨੦੧੧, ਆਰਸੀ ਪਬਲਿਸ਼ਰਜ਼, ਦਿੱਲੀ, ਸਫਾ ੧੮੪-੮੫
5. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ਸਫਾ ੯੧
6. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸ੍ਰੀ ਭੈਣੀ ਸਾਹਿਬ, ਸਫਾ ੪੨੪-੩੧
7. ਉਹੀ, ਸਫਾ ੩੪੧-੪੩
8. ਉਹੀ, ਸਫਾ ੧੬੯-੭੦
9. ਉਹੀ, ਸਫਾ ੪੬੫
10. ਉਹੀ, ਸਫਾ ੪੬੧-੬੩
11. ਉਹੀ, ਸਫਾ ੪੬੪-੬੪
12. ਉਹੀ, ਸਫਾ ੪੩੩
13. ਉਹੀ, ਸਫਾ ੪੩੭
14. ਉਹੀ, ਸਫਾ ੪੩੭-੩੮
15. ਉਹੀ ਸਫਾ ੪੧੦-੧੧
16. ਸ਼ਹੀਦ ਬਿਲਾਸ (ਸ੍ਰੀ ਅੰਮ੍ਰਿਤਸਰ ਵਿਚ ਨਾਮਧਾਰੀ ਸਿੰਘ ਸ਼ਹੀਦ)-ਗਿਆਨੀ ਕਾਲਾ ਸਿੰਘ ਨੰਗਲ, ੨੦੨੬ ਬਿਕਰਮੀ, ਜੀਵਨ ਨਗਰ, ਸਫਾ ੪੦
17. ਉਹੀ, ਸਫਾ

*ਪਿੰਡ ਤੇ ਡਾਕ ਕਰੀਵਾਲਾ ਸਿਰਸਾ)*
*੦੧੬੯੮-੨੭੪੫੬੨*
*(ਮੋ)-੦੯੯੯੬੩-੭੧੭੧੬*

## ਮੂਰਤੀਕਾਰ ਸੰਤ ਅਮਰੀਕ ਸਿੰਘ ਨਾਮਧਾਰੀ ਜੰਮੂ ਸਨਮਾਨਤ

ਸ. ਸੋਭਾ ਸਿੰਘ ਮੈਮੋਰੀਅਲ ਚਿੱਤਰਕਾਰ ਸੋਸਾਇਟੀ ਬਠਿੰਡਾ (ਰਜਿ.) ਵਲੋਂ ਸਥਾਨਕ ਟੀਚਰਜ਼ ਹੋਮ ਵਿਖੇ ੧੮ਵਾਂ ਚਿੱਤਰਕਾਰ ਮੇਲਾ ਬਠਿੰਡਾ ਵਿਖੇ ੨੯ ਨਵੰਬਰ ੨੦੧੨ ਤੋਂ ੨ ਦਸੰਬਰ ੨੦੧੨ ਤਕ ਮਨਾਇਆ ਗਿਆ। ਆਖਰੀ ਦਿਨ ੨-੧੨-੨੦੧੨ ਨੂੰ ਸਨਮਾਨ ਸਮਾਰੋਹ ਆਯੋਜ ਕੀਤਾ ਗਿਆ। ਖਚਾਖਚ ਭਰੇ ਹਾਲ ਵਿਚ ਸਥਾਨਕ ਤੇ ਬਾਹਰ ਤੋਂ ਬੁਲਾਏ ਗਏ ਪ੍ਰਸਿੱਧ ਮੂਰਤੀਕਾਰਾਂ ਅਤੇ ਕਲਾਕਾਰਾਂ ਨੂੰ ਸ਼ਾਲ, ਮੋਮੈਂਟੋ ਅਤੇ ਪਰਸ਼ਸਤੀ ਪੱਤਰ ਭੇਟ ਕਰਕੇ ਸਨਮਾਨਤ ਕੀਤਾ ਗਿਆ। ਸਨਮਾਨ ਸਮਾਰੋਹ ਦੀ ਪ੍ਰਧਾਨਗੀ ਬਠਿੰਡਾ ਨਗਰ ਨਿਗਮ ਦੇ ਮੇਅਰ ਸ. ਬਲਜੀਤ ਸਿੰਘ ਬੀੜ-ਬਹਿਮਨ ਨੇ ਅਤੇ ਮੁੱਖ ਮਹਿਮਾਨ ਦੀ ਭੂਮਿਕਾ ਸ੍ਰੀ ਸਰੂਪ ਚੰਦ ਸਿੰਗਲਾ ਮੁੱਖ ਸੰਸਦੀ ਸਚਿਵ ਪੰਜਾਬ ਸਰਕਾਰ ਨੇ ਨਿਭਾਈ। ਜੰਮੂ ਤੋਂ ਬੁਲਾਏ ਗਏ ਮੂਰਤੀਕਾਰ ਸੰਤ ਅਮਰੀਕ ਸਿੰਘ ਨਾਮਧਾਰੀ ਨੂੰ ਵੀ ਸਟੇਜ ਤੇ ਬੁਲਾ ਕੇ ਸ. ਬਲਜੀਤ ਸਿੰਘ ਬੀੜ ਬਹਿਮਨ, ਸ੍ਰੀ ਸਰੂਪ ਚੰਦ ਸਿੰਗਲਾ ਅਤੇ ਸ. ਅਮਰਜੀਤ ਸਿੰਘ (ਪ੍ਰਧਾਨ ਸੁਸਾਇਟੀ) ਨੇ ਸਨਮਾਨਤ ਕੀਤਾ।

# ਬਿਖੜੇ ਰਾਹਾਂ ਦਾ ਪੈਂਡਾ

—ਵਰਿਆਮ ਸਿੰਘ ਸੰਧੂ

ਅਸਾਂ ਕੁੱਝ ਦੋਸਤਾਂ ਨੇ ਮਿਲ ਕੇ ੧੯੬੭-੬੮ ਵਿੱਚ 'ਸਾਹਿਤ-ਕੇਂਦਰ ਭਿੱਖੀਵਿੰਡ' ਨਾਂ ਦੀ ਸਭਾ ਬਣਾਈ। ਮਹੀਨੇ ਬਾਅਦ ਅਸੀ ਆਪਸ ਵਿੱਚ ਸਾਹਿਤਕ ਵਿਚਾਰ-ਚਰਚਾ ਲਈ ਇਕੱਠੇ ਹੁੰਦੇ ਰਹਿੰਦੇ ਸਾਂ। ਸਮੇਂ ਸਮੇਂ ਸਾਡੇ ਕੋਲ ਬਾਹਰਲੇ ਸਾਹਿਤਕਾਰ ਵੀ ਆਉਂਦੇ ਰਹਿੰਦੇ। ਦੇਵਿੰਦਰ ਸਤਿਆਰਥੀ, ਨਿਰਮਲ ਅਰਪਨ, ਕੁਲਬੀਰ ਸਿੰਘ ਕਾਂਗ ਤੇ ਨਵਾਂ ਨਵਾਂ ਲਿਖਣ ਲੱਗੇ ਜੋਗਿੰਦਰ ਕੈਰੋਂ ਦੇ ਨਾਂ ਮੈਨੂੰ ਯਾਦ ਹਨ। ਸਾਹਿਤ-ਕੇਂਦਰ ਦੇ ਬਹੁਤੇ ਲੇਖਕ ਨਵੇਂ ਹੋਣ ਕਰਕੇ ਲਿਖਣ ਦੀਆਂ ਮੁਢਲੀਆਂ ਮਸਕਾਂ ਕਰ ਰਹੇ ਸਨ। ਉਹਨਾਂ ਵਿਚੋਂ ਦੋ-ਚਾਰ ਦੀਆਂ ਲਿਖਤਾਂ ਅਖ਼ਬਾਰਾਂ ਰਿਸਾਲਿਆਂ ਵਿੱਚ ਵੀ ਪ੍ਰਕਾਸ਼ਿਤ ਹੋ ਚੁੱਕੀਆਂ ਸਨ। ਇਹਨਾਂ ਵਿਚੋਂ ਇਕੱਲਾ ਮੈਂ ਹੀ ਸਾਂ ਜਿਸ ਦੀਆਂ ਲਿਖਤਾਂ ਚਰਚਿਤ ਮੈਗਜ਼ੀਨਾਂ ਵਿੱਚ ਛਪਦੀਆਂ ਰਹਿੰਦੀਆਂ ਸਨ।

੧੯੭੦ ਕੁ ਦੀ ਗੱਲ ਹੋਵੇਗੀ ਜਦੋਂ ਪ੍ਰਿੰਸੀਪਲ ਸੁਜਾਨ ਸਿੰਘ ਦੇ ਵੱਡੇ ਲੜਕੇ ਕੁਲਵੰਤ ਸਿੰਘ ਨੇ ਭਿੱਖੀਵਿੰਡ ਵਿੱਚ ਗਿਆਨੀ ਦੇ ਵਿਦਿਆਰਥੀਆਂ ਨੂੰ ਪੜ੍ਹਾਉਣ ਲਈ ਅਕੈਡਮੀ ਖੋਲ੍ਹੀ। ਸਾਹਿਤਕ ਹਲਕਿਆਂ ਵਿੱਚ ਮੇਰੇ ਨਾਂ ਦਾ ਥੋੜਾ-ਬਹੁਤਾ ਜ਼ਿਕਰ ਹੋਣ ਕਰ ਕੇ ਉਸਨੇ ਮੇਰੇ ਨਾਲ ਸੰਪਰਕ ਕੀਤਾ। ਉਸਨੇ ਮੈਨੂੰ ਤੇ ਮੇਰੇ ਰਾਹੀਂ ਮੇਰੇ ਦੋਸਤਾਂ ਨੂੰ ਆਪਣੇ ਲਈ ਵਿਦਿਆਰਥੀ ਲੱਭਣ ਵਿੱਚ ਸਹਾਇਤਾ ਕਰਨ ਲਈ ਆਖਿਆ। ਸੁਜਾਨ ਸਿੰਘ ਹੁਰਾਂ ਦੇ ਸੁੱਚੇ ਨਾਮ ਕਰ ਕੇ ਅਸੀਂ ਉਸਦੀ ਸਹਾਇਤਾ ਕਰਨੀ ਜ਼ਰੂਰੀ ਸਮਝੀ। ਹੌਲੀ ਹੌਲੀ ਉਹ ਸਾਡੇ ਨੇੜੇ ਹੋ ਗਿਆ ਅਤੇ 'ਸਾਹਿਤ-ਕੇਂਦਰ' ਦੀਆਂ ਮੀਟਿੰਗਾਂ ਵਿੱਚ ਵੀ ਆਉਣ ਲੱਗਾ। ਉਸਨੇ ਸੁਝਾਅ ਦਿੱਤਾ ਕਿ ਸਾਨੂੰ ਆਪਣੇ 'ਸਾਹਿਤ-ਕੇਂਦਰ' ਵੱਲੋਂ ਇੱਕ ਪਰਚਾ ਕੱਢਣਾ ਚਾਹੀਦਾ ਹੈ ਜਿਸ ਵਿੱਚ ਸਾਡੀ 'ਕ੍ਰਾਂਤੀਕਾਰੀ ਸੋਚ' ਪ੍ਰਗਟ ਅਤੇ ਪ੍ਰਦਰਸ਼ਿਤ ਹੋ ਸਕੇ। ਪਰਚਾ ਬੇਸ਼ੱਕ ਛੇ ਜਾਂ ਅੱਠ ਪੰਨਿਆਂ ਦਾ ਕਿਉਂ ਨਾ ਹੋਵੇ! ਉਹਨੀਂ ਦਿਨੀਂ ਅਜਿਹੇ ਮਿੰਨ੍ਹੀ ਪਰਚੇ ਕੱਢਣ ਦਾ ਆਮ ਹੀ ਰਿਵਾਜ ਸੀ।

ਮੋਹਨਜੀਤ ਹੁਰੀਂ ਅੰਮ੍ਰਿਤਸਰੋਂ 'ਇਨਲੈਂਡ ਲੈਟਰ' 'ਤੇ 'ਚੱਕਰ' ਨਾਂ ਦਾ ਮਿੰਨ੍ਹੀ ਪਰਚਾ ਕੱਢ ਰਹੇ ਸਨ। ਮੁਖ਼ਤਾਰ ਗਿੱਲ ਪ੍ਰੀਤਨਗਰੋਂ 'ਦਰਵੇਸ਼' ਨਾਂ ਦੀ ਮਿੰਨ੍ਹੀ-ਪੱਤਰਿਕਾ ਕੱਢ ਰਿਹਾ ਸੀ।



ਪਹਿਲੀ ਨਜ਼ਰੇ ਇਹ ਵਿਚਾਰ ਸਾਨੂੰ ਚੰਗਾ ਲੱਗਾ। ਸਾਡੇ ਸਾਹਿਤ-ਕੇਂਦਰ ਦੇ ਕਵੀਆਂ ਦੀਆਂ ਕਵਿਤਾਵਾਂ ਇਸ ਵਿੱਚ ਛਪ ਸਕਦੀਆਂ ਸਨ। ਇਸ ਨਾਲ ਉਹਨਾਂ ਨੂੰ ਚਰਚਾ ਵਿੱਚ ਆਉਣ ਦਾ ਮੌਕਾ ਮਿਲੇਗਾ। ਇਸ ਮੁੱਦੇ 'ਤੇ ਵਿਚਾਰ-ਚਰਚਾ ਹੋਈ। ਕੁੱਝ ਦੋਸਤਾਂ ਦਾ ਖ਼ਿਆਲ ਸੀ ਕਿ ਇਸ ਪਰਚੇ ਨੂੰ ਕੱਢਣ ਦਾ ਮਕਸਦ 'ਸਾਹਿਤਕ' ਨਾਲੋਂ ਜ਼ਿਆਦਾ 'ਸਿਆਸੀ' ਜਾਪਦਾ ਹੈ। ਉਹ ਸਭਾ ਨੂੰ ਅਜਿਹੀ ਸਿਆਸੀ ਰੰਗਤ ਦੇਣ ਦੇ ਵਿਰੁੱਧ ਸਨ। ਮੋਹਨ ਸਿੰਘ ਗੰਡੀਵਿੰਡੀਆ, ਜਿਹੜਾ ਸਾਡੇ ਸਾਰਿਆਂ ਨਾਲੋਂ ਸਾਹਿਤਕ ਤੇ ਸਿਆਸੀ ਪੱਖੋਂ ਵੱਧ ਜਾਗ੍ਰਿਤ ਸੀ, ਉਸਨੇ ਪਰਚਾ ਕੱਢਣੋਂ ਰੋਕਦਿਆਂ 'ਸਾਹਿਤ-ਕੇਂਦਰ' ਦੇ ਬਿਖਰ ਜਾਣ ਦਾ ਖ਼ਤਰਾ ਵੀ ਪ੍ਰਗਟਾਇਆ।

ਉਹਨੀਂ ਦਿਨੀਂ ਸਾਹਿਤਕ ਮਾਹੌਲ ਬੜਾ ਗਰਮ ਅਤੇ ਉਤੇਜਨਾ ਵਾਲਾ ਸੀ। ਅਸੀਂ ਇਸ ਦੀ ਪੂਰੀ ਜਕੜ ਵਿੱਚ ਸਾਂ। ਮੋਹਨ ਸਿੰਘ ਦੀ ਚੇਤਾਵਨੀ ਨੂੰ ਅਸਾਂ ਉਸਦੇ 'ਸੀ ਪੀ ਆਈ' ਨਾਲ ਜੁੜੇ ਹੋਣ ਦੀ 'ਕਮਜ਼ੋਰੀ' ਵਜੋਂ ਲਿਆ। ਸੀ ਪੀ ਆਈ ਨਾਲ ਜੁੜੇ ਕੇਂਦਰੀ ਲੇਖਕ ਸਭਾ ਦੇ ਕਹਿੰਦੇ ਕਹਾਉਂਦੇ ਸਾਹਿਤਕਾਰ ਨਵੇਂ ਉੱਠ ਰਹੇ 'ਕ੍ਰਾਂਤੀਕਾਰੀ' ਲੇਖਕਾਂ ਦੇ ਵਿਰੋਧੀ ਸਨ। ਉਹ ਨਵੇਂ ਲੇਖਕਾਂ ਨੂੰ ਆਪਣੀ ਕੇਂਦਰੀ ਸਭਾ ਤੋਂ ਦੂਰ ਰੱਖਣਾ ਚਾਹੁੰਦੇ ਸਨ। ਮੇਰੇ ਨਾਲ ਦੇ ਸਾਹਿਤਕ-ਸਾਥੀ ਵੀ ਤੱਤੇ ਵਿਚਾਰਾਂ ਵਾਲੇ ਹੀ ਸਨ। ਆਖ਼ਰਕਾਰ ਸਾਡੇ ਭਾਰੀ ਬਹੁਮੱਤ ਦੇ ਸਾਹਮਣੇ ਮੋਹਨ ਸਿੰਘ ਨੇ ਵੀ ਹਥਿਆਰ ਸੁੱਟ ਦਿੱਤੇ। ਅੰਤਿਮ ਰੂਪ ਵਿੱਚ ਇਹ ਫ਼ੈਸਲਾ ਹੋ ਗਿਆ ਕਿ 'ਜੁਝਾਰ' ਨਾਂ ਦੀ ਇੱਕ ਚੌਵਰਕੀ ਜਾਂ ਛੇ-ਵਰਕੀ ਛਾਪੀ ਜਾਵੇ ਅਤੇ ਇਹਨੀਂ ਹੀ ਦਿਨੀਂ ਅੰਮ੍ਰਿਤਸਰ ਵਿੱਚ ਗੁਰਬਖ਼ਸ਼ ਸਿੰਘ ਪ੍ਰੀਤਲੜੀ ਵੱਲੋਂ ਕੀਤੀ ਜਾਣ ਵਾਲੀ 'ਪ੍ਰੀਤ-ਮਿਲਣੀ' ਉੱਤੇ 'ਪ੍ਰੀਤ-ਪਾਠਕਾਂ' ਵਿੱਚ ਤਕਸੀਮ ਕੀਤੀ ਜਾਵੇ। ਇਸਤਰ੍ਹਾਂ ਇਕਦਮ ਵੱਡੇ ਸਾਹਿਤਕ ਦਾਇਰੇ ਵਿੱਚ ਸਾਡੀ ਸਭਾ ਤੇ ਸਾਡੇ ਲੇਖਕਾਂ ਦਾ ਨਾਂ ਜਾਵੇਗਾ ਅਤੇ ਉਹਨਾਂ ਦੀ ਸਾਹਿਤਕ ਹਲਕਿਆਂ ਵਿੱਚ ਪਛਾਣ ਬਣੇਗੀ। ਸਾਨੂੰ ਕਿਉਂਕਿ ਪਰਚੇ ਨੂੰ ਛਪਵਾਉਣ ਬਾਰੇ ਜਾਣਕਾਰੀ ਨਹੀਂ ਸੀ, ਇਸ ਲਈ ਅਸੀਂ ਪੈਸੇ ਇਕੱਠੇ ਕਰ

ਕੇ ਪਰਚੇ ਨੂੰ ਛਪਵਾਉਣ ਦੀ ਸੇਵਾ ਕੁਲਵੰਤ ਸਿੰਘ ਦੇ ਜ਼ਿੰਮੇ ਲਾਈ।

'ਪ੍ਰੀਤ-ਮਿਲਣੀ' ਦੀ ਵਿਚਕਾਰਲੀ ਰਾਤ ਅਸੀਂ 'ਜੁਝਾਰ' ਪ੍ਰਾਪਤ ਕਰ ਲਿਆ ਅਤੇ ਰਾਤ ਨੂੰ ਆਪਣੀ ਰਿਹਾਇਸ਼ 'ਤੇ ਬੈਠ ਕੇ ਇਸਦੀਆਂ ਤਹਿਆਂ ਲਾਈਆਂ। ਇਹ ਪੀਲੇ ਰੰਗ ਦੇ ਮੋਟੇ ਕਾਗਜ਼ 'ਤੇ ਲੰਮੇ-ਰੁਖ਼ ਵੱਡੇ ਆਕਾਰ ਦੇ ਅੱਠ ਸਫਿਆਂ 'ਤੇ ਛਪਿਆ ਸੀ। ਅਗਲੀ ਸਵੇਰੇ 'ਪ੍ਰੀਤ-ਮਿਲਣੀ' ਦੇ ਪਹਿਲੇ ਇਕੱਠ ਤੋਂ ਪਿੱਛੋਂ ਚਾਹ-ਪਾਣੀ ਪੀਣ ਦੇ ਵਕਫ਼ੇ ਸਮੇਂ ਅਸੀਂ ਇਹ ਅੱਠ-ਵਰਕੀ 'ਜੁਝਾਰ' ਵੰਡਣਾ ਸ਼ੁਰੂ ਕੀਤਾ। 'ਜੁਝਾਰ' ਦੇ ਮੁੱਖ ਪੰਨੇ ਉੱਤੇ ਮੇਰੀ ਕਵਿਤਾ ਸੀ- ਜਿਸ ਵਿੱਚ ਗੁਰਬਖ਼ਸ਼ ਸਿੰਘ ਦੀ 'ਪ੍ਰੀਤ-ਮਿਲਣੀ' ਨੂੰ ਅਜੋਕੇ ਪ੍ਰਸੰਗ ਵਿੱਚ ਵਿਅੰਗ ਦਾ ਨਿਸ਼ਾਨਾ ਬਣਾਇਆ ਗਿਆ ਸੀ:

ਦੀਵਾਰ ਤੇ ਲਟਕਿਆ ਲੈਨਿਨ ਬੁੱਢਾ ਹੋ ਰਿਹਾ ਹੈ
ਸੀਸ ਲਈ ਮੰਗ ਕਰਦੀ
ਗੋਬਿੰਦ ਦੀ ਤਣੀ ਉਂਗਲ ਥੱਕ ਚੱਲੀ ਹੈ
-ਤੁਸੀਂ ਰੰਗਲੇ ਬੰਗਲਿਆਂ ਵਿੱਚ ਬਹਿ ਕੇ
ਆਰਾਮ ਦੀ ਗੱਲ ਕਰਦੇ ਹੋ!
ਪ੍ਰੀਤਾਂ ਦਾ ਮਿਲਣ ਚਾਹੁੰਦੇ ਹੋ!
-ਕੀ ਮਿਲਣ ਤੋਂ ਪਹਿਲਾਂ ਮਰਨ ਦਾ ਸੱਚ ਸੁਣਿਆਂ ਜੇ?
ਤੁਸੀਂ ਕਿਹੜੇ ਝਨਾਵਾਂ ਨੂੰ ਪਾਰ ਕੀਤਾ ਹੈ?
ਆਰਾਮ ਕਾਹਦਾ!
ਕੀ ਮਾਛੀਵਾੜੇ 'ਚੋਂ ਲੰਘ ਆਏ ਹੋ?
-ਕਦਮਾਂ ਨੂੰ ਸ਼ਰਮਿੰਦਾ ਨਾ ਕਰੋ।

ਉਜਾੜ-ਬੀਆਬਾਨਾਂ 'ਚ ਕੱਟੇ ਸਿਰ
ਘੁੱਗ ਵੱਸਦੇ ਸ਼ਹਿਰਾਂ ਦੀ ਗੱਲ ਕਰਦੇ ਨੇ
ਉਹ ਕਾਲੇ ਸੂਰਜ ਦੇ ਮੂੰਹ 'ਤੇ ਥੁੱਕਦੇ ਨੇ
ਤੇ ਰੱਤ ਦੇ ਸਾਗਰ 'ਚ ਤਰਦੇ ਨੇ

ਤੁਸੀਂ ਉਹਨਾਂ ਨੂੰ ਡੱਡੂਆਂ ਦੀ ਆਵਾਜ਼ ਕਹਿ ਕੇ ਟਾਲ ਨਹੀਂ ਸਕਦੇ
ਨਾ ਹੀ ਪੁਲਿਸ-ਮੁਕਾਬਲੇ ਦੀ ਦੂਸਰੀ ਧਿਰ ਕਹਿ ਕੇ
ਅੱਖਾਂ ਮੀਟ ਸਕਦੇ ਹੋ

ਬੇਵਕਤੀ ਮੌਤ ਤੋਂ ਡਰਦੇ ਹੋ?
ਪਰ ਇਹ ਕਿਹੜੇ ਵਕਤ ਦੀ ਹੈ ਮੌਤ!
ਜਸਨੂੰ ਦਫ਼ਤਰਾਂ, ਸੜਕਾਂ ਤੇ ਡੀਪੂਆਂ ਦੀ ਭੀੜ ਵਿਚ
ਗਲ ਨਾਲ ਲਾਈ ਫਿਰਦੇ ਹੋ!
ਇਹ ਕਿਹੜੇ ਵਕਤ ਦੀ ਹੈ ਮੌਤ?
ਵਕਤ ਦੀ ਮੌਤ ਚਾਹੁੰਦੇ ਹੋ
ਲੈਨਿਨ ਦੀਵਾਰ ਤੋਂ ਲਾਹੋ
ਗੋਬਿੰਦ ਦੀ ਉਂਗਲੀ ਪਕੜੋ
ਤੇ ਬਲਦੀ ਲਾਟ ਬਣ ਕੇ
ਜੰਗਲਾਂ ਨੂੰ ਚੀਰ ਜਾਵੋ

ਰੰਗਲੇ ਬੰਗਲਿਆਂ ਵਿੱਚ ਬੈਠਣ ਦਾ ਅਜੇ ਵਕਤ ਕਿੱਥੇ ਹੈ!

ਇਸੇ ਪਰਚੇ ਵਿੱਚ ਹੀ ਲੋਕ ਨਾਥ ਦੀ ਕਵਿਤਾ ਛਪੀ ਸੀ:

ਜੰਗਲ 'ਚੋਂ ਚਲਾ ਦਿਆਂਗੇ
ਐਟਮ ਬੰਬ
ਅਸੀਂ ਗੰਦੇ ਆਂਡਿਆਂ ਤੱਕ
ਪੀ ਜਾਵਾਂਗੇ-----

ਕੁਲਵੰਤ ਸਾਡੇ ਨਾਲ 'ਪ੍ਰੀਤ-ਪਾਠਕਾਂ' ਵਿੱਚ ਪਰਚਾ ਵੰਡ ਵੀ ਰਿਹਾ ਸੀ ਤੇ ਸਭ ਨੂੰ ਐਲਾਨੀਆਂ ਤੌਰ 'ਤੇ ਆਖ ਰਿਹਾ ਸੀ ਕਿ ਉਸਨੇ ਆਪਣੇ 'ਉੱਦਮ' ਨਾਲ ਭਿੱਖੀਵਿੰਡ ਤੇ ਸੁਰ ਸਿੰਘ ਦੇ ਇਲਾਕੇ ਵਿੱਚ ਇਨਕਲਾਬੀ ਨੌਜਵਾਨਾਂ ਦਾ ਇੱਕ ਗਰੁੱਪ ਖੜ੍ਹਾ ਕਰ ਦਿੱਤਾ ਹੈ। ਇਸ ਵਿੱਚ ਕੋਈ ਸੱਚਾਈ ਨਹੀਂ ਸੀ। ਅਸੀਂ ਇਲਾਕੇ ਦੇ ਲੇਖਕ, ਅਧਿਆਪਕ ਤੇ ਸਾਹਿਤਕ ਚੇਟਕ ਵਾਲੇ ਮਿੱਤਰ ਤਾਂ ਪਹਿਲਾਂ ਹੀ ਸਾਂਝੀ ਰਾਜਨੀਤਕ ਸੋਚ ਤੇ ਆਪਸੀ ਸੰਬੰਧਾਂ ਕਾਰਨ ਇੱਕ-ਮੁੱਠ ਸਾਂ ਅਤੇ ਸਾਡੇ ਕੋਲ ਆਉਣ ਵਾਲੇ ਮਾਰਕਸਵਾਦੀ-ਲੈਨਿਨਵਾਦੀ ਪਾਰਟੀ ਦੇ ਆਗੂਆਂ ਦਾ ਇਸ ਕੰਮ ਵਿੱਚ ਸਾਨੂੰ 'ਆਸ਼ੀਰਵਾਦ' ਵੀ ਪ੍ਰਾਪਤ ਸੀ।

ਕੁਲਵੰਤ ਮੈਨੂੰ ਵੱਡੇ ਲੇਖਕਾਂ ਨਾਲ ਮਿਲਾ ਵੀ ਰਿਹਾ ਸੀ ਤੇ ਨਵੇਂ ਹੋਣਹਾਰ ਲੇਖਕ ਵਜੋਂ ਮੇਰੀ ਜਾਣ-ਪਛਾਣ ਵੀ ਕਰਵਾ ਰਿਹਾ ਸੀ। ਉਸਨੇ ਜਸਵੰਤ ਸਿੰਘ ਕੰਵਲ ਦੇ ਹੱਥ ਵਿੱਚ ਫੜ੍ਹੇ 'ਜੁਝਾਰ' ਵੱਲ ਵੇਖ ਕੇ ਕਿਹਾ, "ਵੇਖਿਆ ਜੇ ਸਾਡਾ ਪਰਚਾ? ਇਸਦੇ ਪਹਿਲੇ ਸਫ਼ੇ ਵਾਲੀ ਨਜ਼ਮ ਪੜ੍ਹ ਕੇ ਵੇਖੋ। ਕਿਆ ਨਜ਼ਮ ਹੈ! ਆਪਣੇ ਵਰਿਆਮ ਨੇ ਲਿਖੀ ਹੈ।" ਉਸਨੇ ਮਾਣ ਨਾਲ ਮੇਰੇ ਮੋਢੇ ਉੱਤੇ ਹੱਥ ਰੱਖਿਆ।

"ਕੀ ਹੈ ਇਸ ਵਿਚ? ਦੱਸ ਮੈਨੂੰ; ਕੀ ਹੈ ਇਸ ਵਿਚ?" ਕੰਵਲ ਖਿਝਿਆ ਪਿਆ ਸੀ ਤੇ ਪਰਚੇ ਨੂੰ ਹੱਥ ਵਿੱਚ ਹਿਕਾਰਤ ਨਾਲ ਹਿਲਾ ਰਿਹਾ ਸੀ। ਸ਼ਾਇਦ ਉਹ 'ਕੱਲ੍ਹ ਦੇ ਛੋਕਰੇ' ਵੱਲੋਂ ਗੁਰਬਖ਼ਸ਼ ਸਿੰਘ ਦੀਆਂ ਵਡੇਰੀਆਂ ਪ੍ਰਾਪਤੀਆਂ ਨੂੰ ਛੁਟਿਆਉਣ ਕਰ ਕੇ ਔਖਾ ਸੀ ਜਾਂ ਉਸਦੇ ਮਨ ਵਿੱਚ ਨਵੇਂ ਉੱਠ ਰਹੇ ਪਰ ਉਸਦੀ ਨਜ਼ਰ ਵਿੱਚ 'ਰਾਹੋਂ ਭਟਕੇ' 'ਕ੍ਰਾਂਤੀਕਾਰੀ ਲੇਖਕਾਂ' ਪ੍ਰਤੀ ਤੇਜ਼-ਤਿੱਖੀ ਨਰਾਜ਼ਗੀ ਸੀ।

# ਰਾਜਸਥਾਨੀ ਕਵੀ ਰਾਮ ਸਵਰੂਪ ਕਿਸਾਨ ਦੀ ਕਵਿਤਾ

*ਰਾਮ ਸਵਰੂਪ ਕਿਸਾਨ ਰਾਜਸਥਾਨੀ ਭਾਸ਼ਾ ਦਾ ਪ੍ਰਸਿੱਧ ਕਵੀ ਹੈ ਜੋ ਸ਼ਾਇਰ ਵੀ ਹੈ ਅਤੇ ਮਿੱਟੀ ਨਾਲ ਘੁਲਦਾ ਹੱਥੀਂ ਕਿਰਤ ਕਰਦਾ ਕਿਸਾਨ ਵੀ ਹੈ। ਇੰਜ ਕਹਿ ਲਈਏ ਕਿ ਉਹ ਮਿੱਟੀ 'ਚੋਂ ਹਲ ਚਲਾਉਂਦਾ ਅਤੇ ਕਿਸਾਨੀ ਦੇ ਧੰਦੇ ਵਿਚੋਂ ਕਵਿਤਾ ਦੀ ਫਸਲ ਪੈਦਾ ਕਰਨ ਵਾਲਾ ਇਨਸਾਨ ਹੈ। ਉਸਦੀ ਕਵਿਤਾ ਵਿਚ ਸਾਦਗੀ ਸਚਾਈ ਅਤੇ ਕਿਰਤ ਦੀ ਜ਼ੋਰਦਾਰ ਮਹਿਕ ਆਉਂਦੀ ਹੈ। ਉਸ ਦੀ ਰਾਜਸਥਾਨੀ ਕਵਿਤਾ ਨੂੰ ਪੰਜਾਬੀ ਭਾਸ਼ਾ ਦਾ ਜਾਮਾ ਪਹਿਨਾਣ ਦਾ ਵਡਮੁੱਲਾ ਕਾਰਜ ਕੀਤਾ ਹੈ ਡਾ. ਸ਼ੇਰ ਚੰਦ ਜੀ ਨੇ। ਡਾ. ਸ਼ੇਰ ਚੰਦ ਜੀ ਨਾਲ ਸੰਪਾਦਕ ਵਰਿਆਮ ਦੀ ਮੁਲਾਕਾਤ ਕਾ. ਸੁਵਰਨ ਸਿੰਘ ਵਿਰਕ ਰਾਹੀਂ ਪਿਛਲੇ ਦਿਨੀਂ ਹੋਈ। ਉਹਨਾਂ ਨੇ ਇਕ ਪੁਸਤਕ ਦਿੱਤੀ ਜਿਸਦਾ ਸਿਰਲੇਖ ਸੀ "ਆ ਬਹਿ ਗੱਲਾਂ ਕਰੀਏ"। ਇਸ ਸ਼ੀਰਸ਼ਕ ਹੇਠ ਰਾਮ ਸਵਰੂਪ ਕਿਸਾਨ ਹੋਰਾਂ ਕੁਝ ਕਵਿਤਾਵਾਂ ਲਿਖੀਆਂ ਜੋ ਅਸੀਂ ਡਾ. ਸ਼ੇਰ ਚੰਦ ਦੇ ਅਨੁਵਾਦ ਰਾਹੀਂ ਪੜ੍ਹੀਆਂ ਹਨ ਅਤੇ ਅਸੀਂ ਸਾਧਾਰਨ ਕਿਸਾਨ ਦੀ ਅਸਾਧਾਰਨ ਕਿਰਤ ਦੇ ਕਾਇਲ ਹੋ ਗਏ। ਇਸ ਪੁਸਤਕ ਬਾਰੇ ਕਵੀ ਰਾਮ ਸਰੂਪ ਕਿਸਾਨ ਅਤੇ ਡਾ. ਸ਼ੇਰ ਚੰਦ ਦੇ ਉੱਦਮ ਬਾਰੇ ਜਾਣਕਾਰੀ ਅਤੇ ਅਨੁਵਾਦਤ ਕਵਿਤਾ ਦਾ ਕੁਝ ਹਿੱਸਾ ਅਸੀਂ 'ਵਰਿਆਮ' ਦੇ ਪਾਠਕਾਂ ਵਾਸਤੇ ਛਾਪ ਕੇ ਖੁਸ਼ੀ ਲੈ ਰਹੇ ਹਾਂ। ਪਾਠਕ ਆਪ ਹੀ ਪੜ੍ਹ ਕੇ ਮਾਨਣ। ਰਾਮ ਸਵਰੂਪ ਕਿਸਾਨ, ਡਾ.ਸ਼ੇਰ ਚੰਦ, ਸਵ. ਹਰਿਭਜਨ ਸਿੰਘ ਰੈਣੂ ਅਤੇ ਸੁਵਰਨ ਸਿੰਘ ਵਿਰਕ ਦੇ ਅਸੀਂ ਧੰਨਵਾਦੀ ਹਾਂ।* —*ਸੰਪਾਦਕ*

## 'ਕਿਸਾਨ' ਅਤੇ ਅਨੁਵਾਦ ਦੀ ਯਾਤਰਾ ਦੇ ਨਾਲ-ਨਾਲ...

*—ਹਰਿਭਜਨ ਸਿੰਘ ਰੈਣੂ*
*ਸਿਰਸਾ*

ਕੁਝ ਕੁ ਸਾਲਾਂ ਦੀ ਗੱਲ ਹੈ, ਹਿੰਦੀ ਦੇ ਸਾਹਿਤਕਾਰ ਮਿੱਤਰਾਂ ਸ੍ਰੀ ਪੂਰਨ ਮੁਦਗਲ ਅਤੇ ਲਾਜ ਪੁਸ਼ਪ ਨੇ ਕਿਹਾ "ਇਥੋਂ ਚਾਲੀ ਕੁ ਕੋਹਾਂ 'ਤੇ ਰਾਜਸਥਾਨ ਦਾ ਇਕ ਪਿੰਡ ਪਰਲੀਕਾ ਹੈ। ਉੱਥੋਂ ਦੇ ਕੁੱਝ ਸਾਹਿਤਕਾਰ ਇਕ ਬਹੁਭਾਸ਼ੀ ਕਵੀ ਸੰਮੇਲਨ ਕਰਵਾ ਰਹੇ ਹਨ। ਤੁਸੀਂ ਵੀ ਸਾਡੇ ਨਾਲ ਚੱਲਣਾ ਹੈ।" ਮਿੱਤਰਾਂ ਦਾ ਆਖਿਆ ਸਿਰ ਮੱਥੇ ਜਾਣ ਮੈਂ ਸਵੇਰੇ ਉਹਨਾਂ ਤੇ ਰਮੇਸ਼ ਸ਼ਾਸਤਰੀ ਨਾਲ ਜਾ ਰਿਹਾ ਸਾਂ ਅਤੇ ਸੋਚੀ ਜਾ ਰਿਹਾ ਸਾਂ, ਹਰਿਆਣਾ ਰਾਜਸਥਾਨ ਦੀ ਹੱਦ 'ਤੇ ਛੋਟਾ ਜਿਹਾ ਪਿੰਡ ਪਰਲੀਕਾ ਪਹਿਲੋਂ ਕਦੇ ਸੁਣਿਆ ਨਹੀਂ, ਨਾ ਹੀ ਕਿਸੇ ਲੇਖਕ ਨਾਲ ਕਦੇ ਮੇਲ ਮਿਲਾਪ ਹੋਇਆ ਹੈ। ਉੱਥੇ ਕਿਸ ਤਰ੍ਹਾਂ ਦੇ ਪ੍ਰਬੰਧਕ, ਮਾਹੌਲ, ਸਰੋਤੇ ਅਤੇ ਕਵੀ ਦਰਬਾਰ ਹੋਵੇਗਾ? ਮੇਰੀ ਪੰਜਾਬੀ ਦੀ ਕਵਿਤਾ ਦੀ ਕੀ ਖਾਤਰਦਾਰੀ ਹੋਵੇਗੀ? ਆਪਣੇ ਆਪ ਨੂੰ ਤਿਆਰ ਵੀ ਕਰੀ ਜਾ ਰਿਹਾ ਸਾਂ।

ਪਰ ਹੈਰਾਨੀ ਤਾਂ ਉਦੋਂ ਹੋਈ ਜਦੋਂ ਚਾਹ ਪੀਦਿਆਂ ਉੱਥੋਂ ਦੇ ਪ੍ਰਬੰਧਕ ਅਤੇ ਸਾਹਿਤਕਾਰ ਸਤ ਨਰਾਇਣ ਸੋਨੀ ਨੇ ਕੁਰਸੀਆਂ ਤੇ ਬੈਠੇ ਸਤਿਕਾਰਯੋਗ ਸਾਹਿਤਕਾਰਾਂ ਦੀ ਜਾਣਕਾਰੀ ਦਿੱਤੀ। ਉੱਥੇ ਰਾਜਸਥਾਨੀ, ਹਿੰਦੀ ਅਤੇ ਉਰਦੂ ਦੇ ਕਈ ਨਾਮਵਰ ਕਵੀ ਤੇ ਆਲੋਚਕ ਦੂਰੋਂ ਦੂਰੋਂ ਆਏ ਹੋਏ ਸਨ। ਜਿਹਨਾਂ 'ਚੋਂ ਕੁਝ ਤਾਂ ਦਿੱਲੀ ਸਾਹਿਤ ਅਕਾਦਮੀ ਵਲੋਂ ਨਾਮਜ਼ਦ ਅਤੇ ਸਨਮਾਨ ਪ੍ਰਾਪਤ ਵੀ ਕਰ ਚੁੱਕੇ ਸਨ। ਇਹ ਕਵੀ ਸੰਮੇਲਨ ਆਕਸ਼ਵਾਣੀ ਸੂਰਤਗੜ੍ਹ ਤੋਂ ਪ੍ਰਸਾਰਤ ਕੀਤਾ ਜਾਣਾ ਸੀ। ਇਸ ਲਈ ਇਕ ਵਿਸ਼ੇਸ਼ ਟੀਮ ਰਿਕਾਰਡਿੰਗ ਵਾਸਤੇ ਆਈ ਹੋਈ ਸੀ। ਮੈਨੂੰ ਲੱਗਿਆ ਕਿ ਏਨਾਂ ਕੁਝ ਤਾਂ ਅਸੀਂ ਆਪਣੇ ਸਾਧਨਾਂ ਨਾਲ ਆਪਣੇ ਪ੍ਰੋਗ੍ਰਾਮਾਂ ਲਈ ਕਦੇ ਹੀ ਸੰਜੋਅ ਸਕੇ ਹਾਂ।

ਸਕੂਲ ਦੇ ਵਿਹੜੇ 'ਚ ਪੁਰਾਣੇ ਵਿਸ਼ਾਲ ਪਿੱਪਲ ਦੀ ਅੱਧੀ ਕੱਜੀ ਅਤੇ ਅੱਧੀ ਸੁਖਾਵੀਂ ਜਿਹੀ ਧੁੱਪ ਵਿਚ ਸਾਦੀ ਪਰ ਭਰਵੀਂ ਸਟੇਜ ਤੋਂ ਜਦੋਂ ਮੰਚ ਸਕੱਤਰ ਨੇ ਆਉਣ ਵਾਲੇ ਪਹਿਲੇ ਕਵੀ ਰਾਮ ਸਵਰੂਪ 'ਕਿਸਾਨ' (ਜੋ ਮੈਂ ਬੇਧਿਆਨੀ ਕਰਕੇ ਸੁਣ ਨਾ ਸਕਿਆ) ਦਾ ਅਜੇ ਨਾਂ ਹੀ ਲਿਆ ਸੀ ਤਾਂ ਪੰਡਾਲ ਤੋਂ ਦੂਰ ਦੂਰ ਤੱਕ ਖਲੋਤੇ ਸਰੋਤਿਆਂ ਨੇ ਆਪਣੀਆਂ ਤਾੜੀਆਂ ਅਤੇ ਵਾਹ ਵਾਹ ਨਾਲ ਸਾਰਾ ਮਾਹੌਲ ਅਤੇ ਚਾਰ ਚੁਫੇਰਾ ਹੀ ਗੂੰਜਾ ਦਿੱਤਾ। ਜਿਸ ਵਿਚ ਸਕੂਲੀ ਬੱਚੇ, ਅੱਧੇ ਮੂੰਹ ਕੱਜੀ ਔਰਤਾਂ ਦੀ ਭੀੜ, ਖੇਤੀ ਵਾਹੀ ਕਰਨ ਵਾਲੇ ਅਤੇ ਹੋਰ ਕੰਮਕਾਰ ਕਰਨ ਵਾਲੇ ਪੇਂਡੂ ਸ਼ਾਮਿਲ ਸਨ। ਏਨਾਂ ਇਕੱਠ ਵੇਖ ਕੇ ਪਤਾ ਕੀਤਾ ਤਾਂ ਦੱਸਿਆ ਗਿਆ-ਦੂਰ ਨੇੜੇ ਦੇ ਪਿੰਡਾਂ ਤੋਂ ਲੋਕ ਟੋਲੀਆਂ ਬਣਾ ਕੇ ਕਵੀਆਂ ਨੂੰ ਵੇਖਣ/ਸੁਣਨ ਆਏ ਹੋਏ ਹਨ। ਉਦੋਂ ਮੈਨੂੰ ਜਾਪਿਆ- ਇਹ ਹੈ ਇੱਥੋਂ ਦੇ ਸਾਹਿਤਕਾਰਾਂ ਦੀ ਮੇਹਨਤ, ਲੋਕਾਂ 'ਚ ਪ੍ਰਵਾਨਗੀ ਤੇ ਕਾਵਿ ਸਾਧਨਾ ਦਾ ਫ਼ਲ ਤੇ ਇਨ੍ਹਾਂ ਹੀ ਤਾੜੀਆਂ ਦੀ ਗੂੰਜ ਵਿਚ ਪੱਕੀ ਉਮਰ ਤੇ ਪੱਕੇ ਵਾਲਾਂ ਵਾਲੇ ਸਫੈਦ ਕੁੜਤੇ ਪਜਾਮੇ ਵਾਲੇ ਸਾਦੇ ਜਿਹੇ ਛੀਟ ਕੇ ਵਿਅਕਤੀ ਨੇ ਮਾਈਕ ਹੱਥ ਵਿਚ ਲੈ ਕੇ ਕਵਿਤਾ ਪੜ੍ਹਨੀ ਸ਼ੁਰੂ ਕਰ ਦਿੱਤੀ। ਮੈਨੂੰ ਪਹਿਲੀ ਦਿੱਖ ਵਿਚ ਲੱਗਿਆ-ਇਹ ਤਾਂ ਕੋਈ ਪੇਂਡੂ ਹਲਵਾਹਾ ਹੈ, ਜੋ ਇੱਥੇ ਸ਼ੌਕੀਆ ਕਵਿਤਾ ਕਹਿਣ ਆ ਗਿਆ ਹੈ ਤੇ ਉਹ ਕਵਿਤਾ ਕਹਿ ਰਿਹਾ ਸੀ—

ਝੂਠ ਨੀਂ ਬੋਲੂੰ

ਮਹੇਂ ਤੋਂ ਨੀਂ ਦੇਖ ਸਕਿਯੋ
ਥਾਰੀ ਥੂੰ ਜਾਣੈ
ਬਰਤਿਯੋ ਅਵਸ਼ ਹੈ
ਥਾਰੋਂ ਰੂੰ ਰੂੰ
ਪਣ ਦੇਖ ਨੀਂ ਸਕਯੋ
ਠੋਡੀ ਰੋ ਤਿਲ
ਜਕੇ ਰੋਂ ਰੰਗ
ਮਹਾਰੀ ਅਣਦੇਖੀ ਰੈ ਅੰਧਾਰੇ ਰਲ ਗਯੋ
ਮਾਫ ਕਰ ਜਯੋ
ਔਸਾਣ ਈ ਨੀਂ ਮਿਲਯੋ
ਐ ਦਾਂਤ ਕਦ ਟੂਟ ਗਯਾ ਥਾਰਾ
ਅਰ ਐ ਧੋਲਾ ਬਾਲ ?
ਆ ਬੈਠ ਗੌਰ ਸੂੰ ਦੇਖੂੰ ਥਨੈ
ਕਦੇ ਭਾਜੇ ਭਾਜ ਮੇਂ
ਆ ਜਿਨਗਾਣੀ ਭਾਜ ਨੀਂ ਜਾਵੇ।

ਤਾਂ ਮੈਨੂੰ ਲੱਗਿਆ, ਇਹ ਕੋਈ ਮਾਮੂਲੀ ਹਲਵਾਹਾ ਨਹੀਂ, ਇਹ ਤਾਂ ਜ਼ਿੰਦਗੀ ਦੇ ਅਨੁਭਵ ਦਾ ਸਾਰ ਪੀ ਕੇ ਸਾਹਿਤ ਸਮੁੰਦਰ 'ਚ ਤਾਰੀਆਂ ਲਾਉਣ ਵਾਲਾ ਮਨ ਮੌਜੀ ਸਿੱਧ ਹੈ, ਜੋ ਆਪਣੀ ਰਚਨਾ ਨਾਲ ਸਾਨੂੰ ਵੀ ਸਾਹਿਤ ਰਸ ਵਿਚ ਚੁੱਭੀਆਂ ਲਵਾ ਰਿਹਾ ਹੈ। ਜਦੋਂ ਉਸ ਨੇ ਕਵਿਤਾ ਦੀਆਂ ਇਹ ਤੁਕਾਂ ਪੜ੍ਹੀਆਂ–

"ਮੌਤ ਰੋ ਪੂੰਛ ਪਕੜ
ਭੂਵਾਂ ਬਾਵਲੀ
ਈ ਰੀ ਸਾਂਕਲ ਢੀਲੀ ਕਰਾਂ
ਦਾਂਤ ਤੋੜਾਂ/ਗਾਲੀ ਫੋੜਾਂ
ਪਛੈ ਜੀਵਨ ਰੀ
ਔਖਦ ਭਰਾਂ
ਆ ਬੈਠ ਬਾਤ ਕਰਾਂ।

ਤਾਂ ਸਾਰੇ ਸਰੀਰ ਵਿਚ ਅਜੀਬ ਜਿਹੀਆਂ ਝਰਨਾਟਾਂ ਛਿੜ ਪਈਆਂ ਤੇ ਲੱਗਿਆ-ਇਹ ਤਾਂ ਮਨੁੱਖੀ ਹੋਂਦ ਵੱਲੋਂ ਮੌਤ ਦੀ ਹਸਤੀ 'ਤੇ ਜਿੱਤ ਪਾਉਣ ਦੇ ਵਿਸ਼ਵਾਸ ਨਾਲ ਭਰਿਆ ਤੇ ਮੌਤ ਨੂੰ ਮਖੌਲਾਂ ਕਰਨ ਵਾਲਾ ਕੋਈ ਮਰਜੀਵੜਾ ਚਿੰਤਕ ਹੈ। ਤੇ ਫੇਰ–

"ਤੀਰ ਤੋ
ਘਣਾ ਈ ਛੂਟਯਾ
ਕਮਾਣ ਸੂੰ
ਇੱਤਾ ਕੈ
ਇਬ ਤੋ
ਲੋਹੀ ਈਜ
ਰੈਯ ਗਯੋ ਆਣ ਸੂੰ

ਆ ਬਾਤ ਨੈਂ ਸਾਸਾਂ
ਏਕ ਦੂਜੈ ਰੈ
ਪਾਟਾ ਬਾਂਧਾਂ
ਪੀੜ ਹਰਾਂ
ਆ ਬੈਠ, ਬਾਤ ਕਰਾਂ"

ਤਾਂ ਲੱਗਿਆ, ਇਹ ਮਨੁੱਖੀ ਪੀੜ ਦਾ ਬਿਆਨ ਹੀ ਨਹੀਂ ਕਰਦਾ, ਲੋਕ ਆਤਮਾ ਤੇ ਲਾਏ ਗਏ ਕੋਝੇ ਜ਼ਖਮਾਂ ਲਈ ਮਲ੍ਹਮ ਵੀ ਲਈ ਫਿਰਦਾ ਤੇ ਨਰੋਈ ਨੀਂਹ ਲਈ ਦਾਰੂ ਵੰਡਦਾ ਕੋਈ ਵੈਦ ਹੈ। ਤੇ ਜਦੋਂ ਉਹ 'ਅੰਨਦਾਤਾ' ਕਵਿਤਾ ਸੁਣਾ ਕੇ, ਧੰਨਵਾਦ ਕਰਦਾ ਹੋਇਆ ਮੰਚ ਤੋਂ ਉਤਰ ਗਿਆ ਤਾਂ ਲੱਗਿਆ-ਇਹ ਤਾਂ ਸਮਾਜ ਵਿਰੋਧੀ, ਅਨਿਆਕਾਰੀ, ਸ਼ੋਸ਼ਣਕਾਰੀ ਅਤੇ ਮਾਰੂ ਸ਼ਕਤੀਆਂ ਦੇ ਵਿਰੁੱਧ ਖੁੱਲ੍ਹੇ ਮੈਦਾਨੀ ਬਾਗੀ ਆਵਾਜ਼ ਗੂੰਜ ਰਹੀ ਸੀ, ਜੋ ਉਨ੍ਹਾਂ ਦੇ ਸਿਲਕੀ ਪਰਦੇ ਪਾੜ ਕੇ ਕੋਝਾ ਨੰਗੇਜ ਵਿਖਾ ਰਹੀ ਸੀ। ਹੁਣ ਮੈਨੂੰ ਹੋਰ ਅਚੰਭਿਤ ਹੋਣਾ ਪਿਆ ਜਦੋਂ ਮੰਚ ਸੰਚਾਲਕ ਰਾਜੇਸ਼ ਚੱਢਾ (ਸੂਰਤਗੜ੍ਹ ਆਕਾਸ਼ਵਾਣੀ ਤੋਂ 'ਮਿੱਟੀ ਦੀ ਖੁਸ਼ਬੋ' ਪ੍ਰੋਗਰਾਮ ਦੇ ਸੰਯੋਜਕ) ਨੇ ਕਿਹਾ "ਹੁਣੇ ਤੁਸੀਂ ਸ੍ਰੀ ਰਾਮ ਸਵਰੂਪ ਕਿਸਾਨ ਜੀ ਤੋਂ ਕਵਿਤਾਵਾਂ ਸੁਣ ਰਹੇ ਸੀ, ਜੋ ਰਾਤੀਂ ਖੇਤ ਨੂੰ ਪਾਣੀ ਲਾ ਕੇ ਤੇ ਸਵੇਰੇ ਹਲ ਵਾਹ ਕੇ ਕੁਝ ਦੇਰ ਪਹਿਲਾਂ ਹੀ ਸਾਡੇ ਕੋਲ ਆਇਆ ਸੀ। ਮੈਂ ਉਹਨਾਂ ਦਾ ਬੜਾ ਹੀ ਸ਼ੁਕਰਗੁਜ਼ਾਰ ਹਾਂ।"

ਮੈਨੂੰ ਲੱਗਿਆ ਮੈਂ ਹਰ ਵਾਰ ਉਸ ਬਾਰੇ ਅੱਧਾ ਅਧੂਰਾ ਸੋਚ ਰਿਹਾ ਹਾਂ। ਇਹ ਠੀਕ ਹੈ, ਅਸੀਂ ਕਿਸੇ ਵੀ ਵਿਅਕਤੀ ਨੂੰ ਪਹਿਲੀ ਵਾਰ ਵੇਖ ਕੇ ਤਾਂ ਕੀ ਸਾਰੀ ਉਮਰ ਵਿਚ ਪੂਰਾ ਨਹੀਂ ਜਾਣ ਸਕਦੇ। ਹਰ ਕਿਸੇ ਦੀ ਸ਼ਖਸੀਅਤ ਵੱਖ ਵੱਖ ਪ੍ਰਸਥਿਤੀਆਂ ਅਤੇ ਸਮਾਜਿਕ ਬਾਹਰੀ ਦਬਾਵਾਂ ਨੇ ਇਸ ਤਰ੍ਹਾਂ ਦੀ ਘੜੀ ਹੁੰਦੀ ਹੈ ਕਿ ਕਦੇ ਵੀ ਉਸਦੇ ਅੰਤਰ-ਬਾਹਰੀ ਝਲਕਾਰੇ ਸਾਨੂੰ ਪੂਰਨ ਰੂਪ ਵਿਚ ਉਜਾਗਰ ਨਹੀਂ ਹੁੰਦੇ। ਅਸੀਂ ਕਿਸੇ ਨੂੰ ਵੀ ਉਸਦੇ ਇਕ-ਦੋ ਪਹਿਲੂਆਂ/ਕੋਣਾ ਤੋਂ ਹੀ ਥੋੜਾ ਬਹੁਤ ਜਾਣ ਰਹੇ ਹੁੰਦੇ ਹਾਂ।

ਮੈਂ ਰਾਮ ਸਵਰੂਪ ਕਿਸਾਨ ਬਾਰੇ ਏਨਾ ਹੀ ਕਹਿ ਸਕਦਾ ਹਾਂ, ਉਹ ਸਾਥਣ ਦੇ ਦੁੱਖ ਦਰਦ ਦਾ ਸਾਂਝੀਵਾਲ ਤਾਂ ਹੈ ਹੀ, ਮੌਤ ਦਾ ਤੱਤ ਸਮਝ ਕੇ ਉਸ ਨੂੰ ਵੀ ਵੰਗਾਰਨ ਦੀ ਪ੍ਰੇਰਣਾ ਦੇਣ ਵਾਲਾ ਫਿਲਾਸਫਰ, ਲੋਕ ਹਿਤ ਲਈ ਲੜਣ ਵਾਲਾ ਯੋਧਾ, ਸਮਾਜਿਕ ਨਰੋਈ ਨੀਂਹ ਲਈ ਦਾਰੂ ਵੰਡਣ ਵਾਲਾ ਕੋਈ ਵੈਦ/ਮਾਂਦਰੀ, ਕੋਈ ਤੁਰਦੀ ਫਿਰਦੀ ਬਾਗੀ ਆਵਾਜ਼ ਹੈ।

'ਕਿਸਾਨ' ਆਪਣੀ ਬੋਲੀ ਦੀ ਮੁਹਾਰਤ ਅਤੇ ਕਾਵਿ ਦੀ ਸੂਝ ਰੱਖਣ ਵਾਲਾ ਕਵੀ ਤਾਂ ਹੈ ਹੀ, ਉਸ ਤੋਂ ਵੀ ਬਹੁਤਾ ਆਪਣੀ ਉਪਜੀਵਕਾ ਲਈ ਜੂਝਦਾ ਹਲ਼ ਵਾਹੁੰਦਾ ਕਿਸਾਨ ਹੀ ਅਸਲ 'ਚ ਲੋਕਾਂ ਦੇ ਦਿਲਾਂ 'ਤੇ ਰਾਜ ਕਰਨ ਵਾਲਾ ਸਾਡਾ 'ਕਿਸਾਨ' ਹੈ। ਇਸ ਦੌਰਾਨ ਵੱਖ-ਵੱਖ ਬੋਲੀਆਂ ਦੇ ਕਵੀ ਮੰਚ 'ਤੇ ਕਵਿਤਾ ਪੜ੍ਹਦੇ ਰਹੇ ਤੇ ਸਰੋਤਿਆਂ ਦੀ ਵਾਹ-ਵਾਹ ਖੱਟਦੇ ਰਹੇ।

ਰਾਤ ਪਏ ਮੁੜਦਿਆਂ ਇਉਂ ਲੱਗ ਰਿਹਾ ਸੀ ਜਿਵੇਂ ਅਸੀਂ ਕਿਸੇ ਪਿੰਡ ਪਰਲੀਕਾ ਤੋਂ ਨਹੀਂ ਬਲਕਿ 'ਲੂ' ਅਤੇ 'ਬਾਦਲੀ' ਵਰਗੀਆਂ ਕਾਵਿ ਰਚਨਾਵਾਂ ਦੇ ਰਚੇਤਾ ਚੰਦਰ ਸਿੰਘ 'ਬਿਰਕਾਲੀ' ਦੇ ਸਾਹਿਤਕ ਨਗਰ 'ਚੋਂ ਕੁੰਭ ਦਾ ਆਨੰਦ ਮਾਣ ਕੇ ਪਰਤ ਰਹੇ ਹੋਈਏ।

ਉਸ ਤੋਂ ਬਾਅਦ ਤਾਂ ਸਿਰਸੇ ਤੋਂ ਪਰਲੀਕਾ ਦੀ ਚਾਲੀ ਕੁ ਕੋਹਾਂ ਦੀ ਦੂਰੀ ਸਿਮਟ ਕੇ ਚਾਰ ਕੁ ਕਦਮਾਂ ਹੀ ਰਹਿ ਗਈ, ਆਉਣ ਜਾਣ ਹੁੰਦਾ ਰਿਹਾ। ਇਕ ਦਿਨ ਮੈਂ ਸ਼ੇਰ ਚੰਦ ਨੂੰ ਕਿਹਾ 'ਕਿਸਾਨ' ਦੀਆਂ ਰਾਜਸਥਾਨੀ ਕਵਿਤਾਵਾਂ ਦਾ ਪੰਜਾਬੀ ਵਿਚ ਅਨੁਵਾਦ ਹੋਣਾ ਚਾਹੀਦਾ ਹੈ। ਇਹ ਕਵਿਤਾ ਆਪਣੇ ਹੀ ਤਰ੍ਹਾਂ ਦੇ ਮੁਹਾਵਰੇ, ਨਰੋਈ ਜਾਨ ਕਰਕੇ ਅਤੇ ਖਟਮਿੱਠੀ ਜ਼ੁਬਾਨ ਸਦਕਾ ਬੜੀ ਸਮਰੱਥਾਵਾਨ ਹੋ ਨਿਬੜਦੀ ਹੈ, ਜਿਸ ਦੇ ਪ੍ਰਭਾਵ ਤੋਂ ਕੋਈ ਪਾਠਕ/ਸਰੋਤਾ ਅਛੂਤਾ ਨਹੀਂ ਰਹਿ ਸਕਦਾ। ਅਜਿਹੀ ਕਵਿਤਾ ਸਮੇਂ/ਸਥਾਨ ਦੀ ਸੀਮਾ ਤੋਂ ਪਾਰ ਲੰਘ ਜਾਂਦੀ ਹੈ। ਪਰ ਰਾਜਸਥਾਨੀ ਬੋਲੀ, ਉਹ ਵੀ ਪੇਂਡੂ ਬੋਲਚਾਲ ਵਾਲੀ ਕਵਿਤਾ ਨੂੰ ਪੰਜਾਬੀ ਬੋਲੀ ਵਿਚ ਅਨੁਵਾਦ ਕਰਨ ਲਈ ਕੁਝ ਕਠਿਨਾਈਆਂ ਆਉਣਗੀਆਂ, ਕਿਉਂਕਿ ਹਰ ਬੋਲੀ ਦੀ ਉਚਾਰਣ ਅਤੇ ਠੇਠਤਾ ਕਰਕੇ ਆਪਣੀ ਵਿਸ਼ੇਸ਼ਤਾ ਹੁੰਦੀ ਹੈ।

ਸਾਹਿਤਕ ਰੁਚੀਆਂ ਦਾ ਮਾਲਕ ਸ਼ੇਰਚੰਦ, 'ਪੰਜਾਬੀ ਅਤੇ ਹਰਿਆਣਵੀ ਲੋਕ ਗੀਤਾਂ ਦਾ ਤੁਲਨਾਤਮਕ ਅਧਿਐਨ' ਵਿਸ਼ੇ 'ਤੇ ਖੋਜ ਕਾਰਜ ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਪੀ.ਐਚ.ਡੀ. ਦੀ ਡਿਗਰੀ ਲੈ ਚੁੱਕਾ ਹੈ। ਉਹ ਪਹਿਲਾਂ ਵੀ 'ਕਬਰ ਜਿੰਨ੍ਹਾਂ ਦੀ ਜੀਵੇ' ਢੋਲੇ ਵੱਲੂ ਰਾਮ ਬਾਜੀਗਰ ਦੇ' ਸੰਪਾਦਨ ਕਰਕੇ ਪੰਜਾਬੀ ਸਾਹਿਤ ਨੂੰ ਦੇ ਕੇ ਚਰਚਿਤ ਰਿਹਾ ਹੈ।

ਪਤਾ ਨਹੀਂ ਏਨੀ ਕੁ ਗੱਲ ਕਦੋਂ ਉਸਦੇ (ਸ਼ੇਰ ਚੰਦ ਦੇ) ਧੁਰ ਅੰਦਰ ਲਹਿ ਗਈ ਤੇ ਕੁਝ ਕੁ ਦਿਨਾਂ ਬਾਅਦ ਹੀ ਉਸ ਨੇ 'ਆ ਬੈਠ ਬਾਤ ਕਰਾਂ' ਔਧੀ ਕੁ ਕਿਤਾਬ ਦਾ ਪੰਜਾਬੀ ਅਨੁਵਾਦ ਮੇਰੇ ਅੱਗੇ ਲਿਆ ਰੱਖਿਆ। ਜਿਸਦੀ ਇਕ ਵਿਸ਼ੇਸ਼ਤਾ ਮੈਨੂੰ ਇਹ ਜਾਪੀ ਕਿ ਅਨੁਵਾਦ ਨਿਰੋਲ ਕੇਂਦਰੀ ਪੰਜਾਬੀ ਬੋਲੀ ਵਿਚ ਨਾ ਕਰਕੇ ਉਸਨੇ ਆਪਣੇ ਘਰ ਪਰਿਵਾਰ ਵਿਚ ਬੋਲੀ ਜਾਣ ਵਾਲੀ ਤੇ ਪੇਂਡੂ ਰੰਗਤ ਵਾਲੀ ਬੋਲੀ ਦਾ ਮਿੱਸਾਪਨ ਉਸ ਵਿਚ ਰਲਾ ਦਿੱਤਾ ਸੀ। ਜਿਸ ਨਾਲ ਅਨੁਵਾਦ ਮੂਲ ਦੇ ਮੇਚ ਦਾ ਹੁੰਦਾ ਜਾਪਿਆ। ਫੇਰ ਉਸਦੇ ਕਈ ਪਾਠ ਕੀਤੇ ਗਏ। ਜਿੱਥੇ ਕੋਈ ਗੁੰਝਲ ਬਣੀ ਉਸਨੂੰ ਖੋਲਣ ਲਈ ਸਾਧਨ ਤਲਾਸ਼ੇ ਗਏ। ਕਿਤੇ ਮੂਲ ਨਾਲ ਮੇਲ ਖਾਂਦਾ ਹੋਰ ਸ਼ਬਦ ਵੀ ਪ੍ਰਯੋਗ ਕੀਤਾ ਗਿਆ, ਤਾਂ ਜੋ ਪਾਠਕ ਰਾਜਸਥਾਨੀ ਕਵਿਤਾ ਅਤੇ ਬੋਲੀ ਦਾ ਰਸ ਸਹਿਜੇ ਹੀ ਮਾਣ ਸਕਣ।

ਕੁਝ ਵਿਦਵਾਨਾਂ ਅਨੁਸਾਰ ਅਨੁਵਾਦ ਇਕ ਕੰਧ ਵਿਚ ਖਿੜਕੀ ਬਣਾਉਣ ਵਰਗਾ ਹੈ, ਜਿਸ 'ਚੋਂ ਨਵੀਂ ਰੋਸ਼ਨੀ ਅਤੇ ਮਹਿਕੀਲੀ ਹਵਾ, ਇਕ ਦੂਸਰੇ ਪਾਸੇ ਆਉਣ ਜਾਣ ਲੱਗਦੀ ਹੈ। ਜਿਸ ਨਾਲ ਵਿਚਾਰਾਂ ਅਤੇ ਚੇਤਨਾ ਦਾ ਪ੍ਰਸਾਰ ਹੁੰਦਾ ਹੈ। ਅਨੁਵਾਦ ਇਕ ਰੂਹ ਦਾ ਦੂਸਰੀ ਰੂਹ ਤੱਕ ਦਾ ਸਫਰ ਕਰਕੇ ਕਿਸੇ ਨਵੀਂ ਸੱਜਰੀ ਸਾਂਝੀ ਰੂਹ ਦਾ ਸਿਰਜਣ ਕਰਨਾ ਹੁੰਦਾ ਹੈ। ਮੇਰੇ ਮਿੱਤਰ ਪੂਰਨ ਮੁਦਗਲ ਅਤੇ ਸੁਵਰਨ ਸਿੰਘ ਵਿਰਕ ਅਕਸਰ ਆਖਦੇ ਹਨ ਕਿ ਰੂਸ ਦੇ ਛੋਟੇ ਜਿਹੇ ਇਲਾਕੇ ਦੀ ਅਵਾਰ ਬੋਲੀ 'ਚ ਲਿਖੇ ਰਸੂਲ ਹਮਜ਼ਾਤੋਵ ਦੇ 'ਮੇਰਾ ਦਾਗਿਸਤਾਨ' ਦਾ ਪੰਜਾਬੀ ਅਨੁਵਾਦ ਸ੍ਰੇਸ਼ਠ ਤੇ ਮੁਕੰਮਲ ਅਨੁਵਾਦ ਹੈ ਜੋ ਕਿਤੋਂ ਵੀ ਪੜ੍ਹਨਾ ਸ਼ੁਰੂ ਕਰ ਦਿਓ ਮੂਲ ਰਚਨਾ ਦਾ ਪਾਠ ਕਰਨ ਜਿਹਾ ਹੀ ਆਨੰਦ ਆਉਂਦਾ ਹੈ। ਇਸੇ ਵਾਸਤੇ ਚਰਚਿਤ ਵੀ ਹੋਇਆ, ਸਾਹਿਤਕ ਰਚਨਾਵਾਂ ਮੰਚਾਂ ਅਤੇ ਬੋਲਚਾਲ ਵਿਚ ਵੀ ਉਸਦੇ ਹਵਾਲੇ ਦਿੱਤੇ ਜਾਣ ਲੱਗੇ। ਇਹ ਨਾਮਣਾ ਅਜੇ ਤੀਕ ਕਿਸੇ ਸ਼ਿਰੋਮਣੀ ਪੰਜਾਬੀ ਸਾਹਿਤਕਾਰ ਦੇ ਸ਼ਾਹਕਾਰ ਦੇ ਹਿੱਸੇ ਵੀ ਨਹੀਂ ਆਇਆ। ਇਸ ਦੇ ਮੁਕਾਬਲੇ ਹਿੰਦੀ ਅਨੁਵਾਦ ਉਹ ਨਾਮਣਾ ਨਹੀਂ ਖੱਟ ਸਕਿਆ। ਇਸੇ ਵਾਸਤੇ ਹਿੰਦੀ ਪਾਠਕ 'ਮੇਰਾ ਦਾਗਿਸਤਾਨ' ਤੋਂ ਬਹੁਤਾ ਅਣਜਾਣਿਆ ਹੀ ਰਿਹਾ ਹੈ। ਖ਼ੈਰ ਅਨੁਵਾਦ ਬਾਰੇ ਮੈਂ ਬਹੁਤਾ ਕੁਝ ਕਹਿਣ ਦਾ ਅਧਿਕਾਰੀ ਨਹੀਂ, ਫੇਰ ਵੀ ਕਹਿ ਸਕਦਾ ਹਾਂ ਕਿ ਇਨ੍ਹਾਂ ਕਵਿਤਾਵਾਂ ਵਿਚ ਰਾਜਸਥਾਨੀ ਵਾਤਾਵਰਣ, ਬੋਲ ਵਰਤਾਰਾ, ਪੇਂਡੂ ਜੀਵਨ ਦੇ ਦੁੱਖ-ਸੁੱਖ ਅਤੇ ਜਿੰਦਗੀ ਹਰ ਹਾਲ ਵਿਚ ਮਾਣਨ ਦੀ ਇੱਛਾ ਸ਼ਕਤੀ ਦੀ ਭਰਪੂਰ ਝਾਤ ਮਿਲਦੀ ਹੈ।

ਇਸ ਅਨੁਵਾਦ ਨਾਲ ਕਿਸੇ ਨਾ ਕਿਸੇ ਪੱਖੋਂ ਮੈਂ ਵੀ ਜੁੜਿਆ ਰਿਹਾ ਹਾਂ। ਇਸ ਲਈ ਆਸ ਹੈ ਕਿ ਇਸ ਦੀਆਂ ਖੂਬੀਆਂ ਦੀ ਪ੍ਰਸ਼ੰਸਾ ਸ਼ੇਰ ਚੰਦ (ਡਾ.) ਦੇ ਹਿੱਸੇ ਅਤੇ ਊਣਤਾਈਆਂ ਮੇਰੀ ਝੋਲੀ ਪਾਉਂਦੇ ਹੋਏ ਪਾਠਕ/ਆਲੋਚਕ ਇਸਦਾ ਪਾਠ ਅਤੇ ਸੁਆਗਤ ਜ਼ਰੂਰ ਕਰਨਗੇ। ਜਿਸ ਨਾਲ ਕਈ ਹੋਰ ਖਿੜਕੀਆਂ ਬਣਾਉਣ ਦੀ ਪ੍ਰੇਰਣਾ ਮਿਲੇਗੀ।

*ਭਾਦਰਾ ਬਾਜ਼ਾਰ, ਸਿਰਸਾ*
*ਮੋ. ੦੯੪੬੬੦-੭੦੯੩੦*

# ਪਿਆਰ ਅਤੇ ਕਿਰਤ ਦੀ ਕਵਿਤਾ ਦਾ ਅਨੁਵਾਦ

—ਡਾ. ਸ਼ੇਰ ਚੰਦ

ਕੋਈ ਵੀ ਭਾਸ਼ਾ ਅਤੇ ਸਾਹਿਤ ਹੋਰਾਂ ਭਾਸ਼ਾਵਾਂ ਦੇ ਸਾਹਿਤ, ਗਿਆਨ-ਵਿਗਿਆਨ, ਚਿੰਤਨ ਅਤੇ ਅਨੁਭਵ ਦੇ ਆਦਾਨ-ਪ੍ਰਦਾਨ ਤੋਂ ਬਿਨਾਂ ਉਨਤੀ ਹਾਸਿਲ ਨਹੀਂ ਕਰ ਸਕਦਾ। ਪੰਜਾਬੀ ਸਾਹਿਤ ਵੀ ਵੱਖ-ਵੱਖ ਸਮਿਆਂ ਵਿਚ ਦੁਨੀਆਂ ਭਰ ਦੇ ਅਨੇਕਾਂ ਫਲਸਫਿਆਂ, ਵਿਚਾਰਧਾਰਾਵਾਂ ਅਤੇ ਗਿਆਨ ਦੇ ਹੋਰ ਸੋਮਿਆਂ ਤੋਂ ਪ੍ਰਭਾਵ ਗ੍ਰਹਿਣ ਕਰਕੇ ਵਿਕਾਸ ਦੀਆਂ ਬੁਲੰਦੀਆਂ ਨੂੰ ਛੂੰਹਦਾ ਰਿਹਾ ਹੈ। ਸਾਡੇ ਸਾਹਿਤਕਾਰ ਵੱਖ-ਵੱਖ ਸਰੋਤਾਂ ਤੋਂ ਪ੍ਰਾਪਤ ਗਿਆਨ ਨੂੰ ਆਤਮਸਾਤ ਕਰਕੇ ਆਪਣੇ ਅਨੁਭਵ ਵਿਚ ਵਾਧਾ ਕਰਦੇ ਰਹੇ ਹਨ। ਆਦਾਨ-ਪ੍ਰਦਾਨ ਵਿਚ ਅਨੁਵਾਦ ਕਲਾ ਦੀ ਬੜੀ ਵੱਡੀ ਭੂਮਿਕਾ ਰਹੀ ਹੈ। ਸੁਦਰਸ਼ਨ ਕੌਰ ਸੇਠੀ ਦੀ ਹਾਲ ਹੀ ਵਿਚ ਛਪੀ ਪੁਸਤਕ 'ਮਾਂਗਵੇਂ ਮੋਤੀ' (ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਪਟਿਆਲਾ) ਦੇ ਮੁੱਖ ਬੰਦ ਵਿਚ ਡਾ. ਧਨਵੰਤ ਕੌਰ ਨੇ ਕੁੱਝ ਅਜਿਹੇ ਵਿਚਾਰ ਪੇਸ਼ ਕੀਤੇ ਹਨ—

"ਵਭਿੰਨ ਨਸਲਾਂ, ਧਰਮਾਂ, ਰਾਸ਼ਟਰਾਂ ਅਤੇ ਭਾਸ਼ਾਈ ਸਮੂਹਾਂ ਵਿਚ ਚਿੰਤਨ ਅਤੇ ਚੇਤਨਾ ਦਾ ਆਦਾਨ-ਪ੍ਰਦਾਨ ਅਨੁਵਾਦ ਰਾਹੀਂ ਹੀ ਸੰਭਵ ਹੋ ਸਕਿਆ ਹੈ। ਵੇਦ, ਉਪਨਿਸ਼ਦ, ਬਾਈਬਲ, ਕੁਰਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਧਰਮ ਚਿੰਤਨ, ਪਾਣਿਨੀ ਦਾ ਅਸ਼ਟਾਧਿਆਏ, ਡੇਕਾਰਟ ਅਤੇ ਸਪੀਨੋਜ਼ਾ ਵਰਗੇ ਫਿਲਾਸਫਰਾਂ ਦਾ ਚਿੰਤਨ, ਕਾਲੀਦਾਸ, ਸ਼ੈਕਸਪੀਅਰ, ਟਾਲਸਟਾਏ, ਦਾਸਤੋਵਸਕੀ ਵਰਗੇ ਸਾਹਿਤਕਾਰਾਂ ਦਾ ਸਾਹਿਤ ਜੇ ਅੱਜ ਵਿਸ਼ਵ ਮਾਨਵ ਵਿਚ ਇਕੋ ਪੱਧਰ ਤੇ ਸ਼ਾਮਿਲ ਹੈ ਤਾਂ ਇਸਦਾ ਸਿਹਰਾ ਅਨੁਵਾਦ ਕਲਾ ਨੂੰ ਹੀ ਜਾਂਦਾ ਹੈ।"

ਹਿੰਦੁਸਤਾਨ ਵਿਚ ੨੨ ਦੇ ਕਰੀਬ ਸੰਵਿਧਾਨਕ ਮਾਨਤਾ ਪ੍ਰਾਪਤ ਭਾਸ਼ਾਵਾਂ ਹਨ, ਜਦੋਂ ਕਿ ਉਪ ਭਾਸ਼ਾਵਾਂ ਅਤੇ ਖੇਤਰੀ ਭਾਸ਼ਾਵਾਂ ਦੀ ਗਿਣਤੀ ਸੈਂਕੜਿਆਂ ਵਿਚ ਹੈ, ਜਿਨ੍ਹਾਂ ਵਿਚ ਸਾਹਿਤ ਸਿਰਜਣਾ ਕੀਤੀ ਜਾ ਰਹੀ ਹੈ। ਕੋਈ ਇਕੱਲਾ ਵਿਅਕਤੀ ਤਮਾਮ ਭਾਸ਼ਾਵਾਂ ਵਿਚ ਮੁਹਾਰਤ ਹਾਸਿਲ ਨਹੀਂ ਕਰ ਸਕਦਾ। ਇਸ ਤਰਾਂ ਦੀ ਅੰਤਰ-ਦੇਸ਼ੀ ਅਤੇ ਅੰਤਰ ਰਾਸ਼ਟਰੀ ਭਾਸ਼ਾਈ ਸਾਂਝ ਸਥਾਪਤ ਕਰਨ ਲਈ ਅਨੁਵਾਦ ਕਲਾ ਦੀ ਮਹੱਤਤਾ ਹੋਰ ਵਧ ਜਾਂਦੀ ਹੈ।

ਕੋਈ ਵੇਲਾ ਸੀ ਜਦੋਂ ਪੰਜਾਬ ਦੀ ਦੱਖਣੀ ਹੱਦ ਰਾਜਪੂਤਾਨੇ ਨਾਲ ਜਾ ਲੱਗਦੀ ਸੀ। ਰਾਜਸਥਾਨੀ ਲੋਕਧਾਰਾ, ਲੋਕ ਸਾਹਿਤ ਅਤੇ ਸਾਹਿਤ ਦਾ ਪ੍ਰਭਾਵ ਪੰਜਾਬੀ ਸਾਹਿਤ ਉੱਤੇ ਪੈਂਦਾ ਰਿਹਾ ਹੈ। ਮੱਧ ਕਾਲੀਨ ਰਾਜਸਥਾਨੀ ਸ਼ਿਰੋਮਣੀ ਸਾਹਿਤਕਾਰ ਜਿਹਾ ਕਿ ਮੀਰਾਂ ਬਾਈ, ਸਹਿਜੋ ਬਾਈ, ਬਾਂਕੀ ਦਾਸ, ਈਸ਼ਰਦਾਸ ਆਦਿ ਦੇ ਨਾਵਾਂ ਨੂੰ ਪੰਜਾਬੀ ਸਾਹਿਤ ਮਿੱਥ ਵਾਂਗ ਪ੍ਰਵਾਨ ਕਰਦਾ ਰਿਹਾ ਹੈ। ਇਸ ਤੋਂ ਇਲਾਵਾ ਪੰਜਾਬੀ ਲੋਕ-ਗਾਥਾਵਾਂ ਅਤੇ ਲੋਕ-ਕਹਾਣੀਆਂ ਦੇ ਕਲੇਵਰ ਪੰਜਾਬ ਤੋਂ ਦੂਰ ਰਾਜਸਥਾਨ ਦੀਆਂ ਹੱਦਾਂ ਤੱਕ ਫੈਲੇ ਹੋਏ ਹਨ। ਇਸ ਪ੍ਰਥਾਇ ਢੋਲ-ਸੰਮ੍ਹੀ, ਪੂਰਨ ਭਗਤ, ਰਾਜਾ ਰਸਾਲੂ, ਗੁੱਗਾ, ਜੈਲਮ-ਫੱਤਾ ਅਤੇ ਸੱਸੀ-ਪੁੰਨੂੰ ਆਦਿ ਲੋਕ ਗਾਥਾਵਾਂ ਦੇ ਨਾਂ ਲਏ ਜਾ ਸਕਦੇ ਹਨ। ਇਸ ਤਰਾਂ ਪੰਜਾਬੀ ਲੋਕਧਾਰਾ ਦਾ ਰਾਜਸਥਾਨ ਨਾਲ ਗੂੜ੍ਹਾ ਸੰਬੰਧ ਰਿਹਾ ਹੈ।

ਵੱਖਰੇ ਭੂਗੋਲਿਕ ਆਲੇ-ਦੁਆਲੇ ਕਾਰਣ ਰਾਜਸਥਾਨ ਦੀ ਨਿਵੇਕਲੀ ਸਾਂਸਕ੍ਰਿਤਕ ਪਛਾਣ ਹੈ। ਦਰਿਆਵਾਂ ਦੀ ਧਰਤੀ ਅਤੇ ਖੁਸ਼ਕ ਰੇਗਿਸਤਾਨ ਦੀ ਧਰਤੀ ਵਿਚਲੇ ਕਵੀਆਂ ਦੀਆਂ ਰਚਨਾਵਾਂ ਵਿਚ ਅਨੁਭਵ ਦੀ ਵੱਖਰਤਾ ਹੋਣਾ ਸੁਭਾਵਕ ਹੈ। ਰੇਗਿਸਥਾਨੀ ਮਨੁੱਖ ਲਈ ਸਭ ਤੋਂ ਦੁਰਲੱਭ ਵਸਤੂ ਪਾਣੀ ਹੈ ਜੋ ਸਮੁੱਚੇ ਜੀਵਨ ਦਾ ਆਧਾਰ ਹੈ ਅਤੇ ਰਾਜਸਥਾਨ ਵਿਚ ਮਹਿੰਗੇ ਭਾਅ ਦੀ ਸ਼ੈਅ ਹੈ। ਰਾਜਸਥਾਨੀ ਸਾਹਿਤ ਅਤੇ ਲੋਕ ਸਾਹਿਤ ਵਿਚ ਇਸ ਅਨੁਭਵ ਨੂੰ ਵੱਖ-ਵੱਖ ਬਿੰਬਾਂ ਰਾਹੀਂ ਬਿਆਨਿਆ ਗਿਆ ਹੈ। ਛੱਪੜਾਂ, ਟੋਭਿਆਂ ਵਿਚੋਂ ਪਾਣੀ ਸੁੱਕ ਚੁੱਕਾ ਹੈ। ਹਿਰਨ ਤੇ ਹਿਰਨੀ ਮੋਏ ਪਏ ਹਨ। ਇਕ ਸਖੀ ਦੂਜੀ ਨੂੰ ਪੁੱਛਦੀ ਹੈ—

ਖੜਾ ਨਾ ਦਿਖੇ ਪਾਰਧੀ ਲਗਾ ਨਾ ਦਿਖੇ ਬਾਣ,  
ਮੈਂ ਤਨੈ ਬੂਝੂੰ ਏ ਸਖੀ, ਕਿਤ ਬਿਧ ਤਜਿਓ ਪ੍ਰਾਣ?  
ਦੂਜੀ ਸਖੀ ਜਵਾਬ ਦਿੰਦੀ ਹੈ—  
ਪਾਣੀ ਥੋੜੋ ਨੇਹ ਘਣੋ ਲਗਾ ਪ੍ਰੇਮ ਰੋ ਬਾਣ,  
ਤੂੰ ਪੀ ਤੂੰ ਪੀ ਕਹਿਵਤਾਂ, ਦੋਨੋ ਤਜਿਆ ਪ੍ਰਾਣ।

ਰਾਮ ਸਵਰੂਪ 'ਕਿਸਾਨ' ਦੇ ਕਾਵਿ ਸੰਗ੍ਰਹਿ 'ਆ ਬੈਠ ਬਾਤ ਕਰਾਂ' ਦੇ ਪੰਜਾਬੀ ਅਨੁਵਾਦ ਕਰਨ ਪਿੱਛੇ ਮੇਰੀ ਇਹ ਭਾਵਨਾ ਕੰਮ ਕਰਦੀ ਹੈ ਕਿ ਪੰਜਾਬੀ ਪਾਠਕ ਨਿਵੇਕਲੀ ਆਂਚਲਿਕ ਪਛਾਣ ਵਾਲੀ ਸਮਰਿੱਧ ਕਵਿਤਾ ਨਾਲ ਅਨੁਭਵ ਦੀ ਸਾਂਝ ਸਥਾਪਿਤ ਕਰ ਸਕਣ।

ਰਾਮ ਸਵਰੂਪ 'ਕਿਸਾਨ' ਸਮਕਾਲੀ ਰਾਜਸਥਾਨੀ

ਕਵਿਤਾ ਅਤੇ ਕਹਾਣੀ ਵਿਚ ਵਿਸ਼ੇਸ਼ ਖਿਆਤੀ ਪ੍ਰਾਪਤ ਸਾਹਿਤਕਾਰ ਹੈ, ਜਿਸਨੇ ਰਾਜਸਥਾਨੀ ਸਾਹਿਤ ਨੂੰ ਉੱਚ ਪਾਏ ਦੀਆਂ ਰਚਨਾਵਾਂ ਦਿੱਤੀਆਂ ਹਨ। 'ਹਿਵੜੇ ਉਪਜੀ ਪੀੜ', 'ਕੂਕਿਓ ਘਣੋ ਕਬੀਰ', 'ਗਾਂਵ ਕੀ ਗਲੀ ਗਲੀ' ਅਤੇ 'ਆ ਬੈਠ ਬਾਤ ਕਰਾਂ' ਉਸਦੀਆਂ ਕਾਵਿ ਪੁਸਤਕਾਂ ਹਨ। 'ਹਾਡਾਖੋੜੀ', 'ਸਪਨੇ ਰੋ ਸਪਨੋ' (ਲਘੂ ਕਥਾ ਸੰਗ੍ਰਹਿ) ਅਤੇ 'ਤੀਖੀ ਧਾਰ' ਉਸਦੇ ਕਹਾਣੀ ਸੰਗ੍ਰਹਿ ਹਨ। ਇਸ ਤੋਂ ਇਲਾਵਾ ਰਵਿੰਦਰ ਨਾਥ ਟੈਗੋਰ ਦੇ ਨਾਟਕ 'ਰਕਤ ਕਰਬੀ' ਦਾ 'ਰਾਤੀ ਕਣੇਰ' ਨਾਂ ਹੇਠ ਰਾਜਸਥਾਨੀ ਅਨੁਵਾਦ ਵੀ ਕੀਤਾ ਹੈ। ਹਥਲਾ ਕਾਵਿ ਸੰਗ੍ਰਹਿ ਜਨਾਰਧਨ ਰਾਏ ਨਾਗਰ ਰਾਜਸਥਾਨ ਵਿਦਿਆਪੀਠ ਵਿਸ਼ਵਵਿਦਿਆਲਾਂ, ਉਦੈਪੁਰ ਦੇ ਪਾਠਕਰਮ ਵਿਚ ਲੱਗਿਆ ਹੋਇਆ ਹੈ।

'ਆ ਬੈਠ ਬਾਤ ਕਰਾਂ' (ਪੰਜਾਬੀ ਅਨੁਵਾਦ 'ਆ ਬਹਿ ਗੱਲਾਂ ਕਰੀਏ') ਕਾਵਿ ਸੰਗ੍ਰਹਿ ਵਿਚ "ਆ ਬੈਠ ਬਾਤ ਕਰਾਂ" ਸਿਰਲੇਖ ਵਾਲੀਆਂ ਨੌ ਕਵਿਤਾਵਾਂ ਵਿਚ 'ਕਿਸਾਨ' ਪਿਆਰ ਦਾ ਨਵਾਂ ਅਨੁਭਵ ਲੈ ਕੇ ਪੇਸ਼ ਹੋਇਆ ਹੈ। ਇਸ ਵਿਚ ਜੀਣ-ਥੀਣ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਰੁੱਝੇ ਮਨੁੱਖ ਦੀ ਜ਼ਿੰਦਗੀ ਦੇ (ਪਿਆਰ ਤੋਂ) ਖਾਲੀ ਪਨ ਅਤੇ ਉਦਰੇਵੇਂ ਦਾ ਚਿਤਰਣ ਅਨੇਕਾਂ ਪਸਾਰਾਂ ਰਾਹੀ ਪੇਸ਼ ਹੋਇਆ ਹੈ। ਕਿਸਾਨ ਸਮਾਜਿਕ ਸਿਰਜਣਾ ਵਿਚ ਇਸਤਰੀ ਦੀ ਸਰਵੋਪਰੀ ਭੂਮਿਕਾ ਪ੍ਰਵਾਨ ਕਰਦਾ ਹੈ। ਸਮਾਜਿਕ ਸਿਰਜਣਾ ਵਿਚ ਸਭ ਤੋਂ ਵੱਧ ਯੋਗਦਾਨ ਇਸਤਰੀ ਦਾ ਹੈ, ਜਦੋਂ ਕਿ ਉਸਦਾ ਸਿਹਰਾ ਮਰਦ ਸਿਰ ਬੱਝਦਾ ਆਇਆ ਹੈ। 'ਕਿਸਾਨ' ਇਸ ਪਰੰਪਰਾਗਤ ਮਿੱਥਕ ਨੂੰ ਤੋੜਦਾ ਹੋਇਆ ਇਸਤਰੀ ਪੁਰਖ ਦੇ ਬਰਾਬਰੀ ਦੇ ਰਿਸ਼ਤੇ ਦਾ ਪੁਨਰ-ਉਸਾਰ ਕਰਨ ਦੇ ਆਹਰ ਵਿਚ ਹੈ। ਇਸ ਬਾਬਤ ਰਾਜਸਥਾਨੀ ਆਲੋਚਕ ਡਾ. ਸੱਤਯ ਨਰਾਇਣ 'ਸੋਨੀ' ਲਿਖਦੇ ਹਨ—

"ਇਹ ਵੱਖਰੇ ਹੀ ਤਰ੍ਹਾਂ ਦੀਆਂ ਕਵਿਤਾਵਾਂ ਹਨ। ਇਸ ਤਰ੍ਹਾਂ ਦਾ ਪਿਆਰ ਰਾਜਸਥਾਨੀ ਕਵਿਤਾ ਵਿਚ ਪਹਿਲੀ ਵਾਰ ਪ੍ਰਗਟ ਹੋਇਆ ਹੈ। ਪਿਆਰ ਦਾ ਜਨਵਾਦੀ ਰੂਪ ਹੈ ਇਹ। ਮਿਹਨਤ ਅਤੇ ਸੰਘਰਸ਼ ਵਿਚ ਗੁਨ੍ਹਿਆ ਇਹ ਪਿਆਰ ਕੁੱਲ ਮਿਹਨਤਕਸ਼ ਜਮਾਤ ਦਾ ਪਿਆਰ ਹੋ ਨਿਬੜਿਆ ਹੈ।"

'ਕਿਸਾਨ' ਪਿੰਡ ਰਹਿ ਕੇ ਖੇਤੀ ਕਰਦਾ ਹੈ, ਇਸ ਲਈ ਰਾਜਸਥਾਨੀ ਲੋਕਧਾਰਾ ਅਤੇ ਲੋਕ ਜੀਵਨ ਨਾਲ ਉਸਦਾ ਨੇੜਲਾ ਸੰਬੰਧ ਹੈ। ਰਾਜਸਥਾਨੀ ਜ਼ਿੰਦਗੀ ਦੇ ਕਠੋਰ ਤੇ ਤਲਖ ਅਨੁਭਵ ਨੂੰ ਜਦੋਂ ਉਹ ਵਿਚਾਰਾਂ ਦੀ ਸਾਣ ਚੜ੍ਹਾ ਕੇ ਕਵਿਤਾ ਦਾ ਜਾਮਾ ਪਹਿਨਾਉਂਦਾ ਹੈ, ਤਾਂ ਉਸਦੇ ਬੋਲ ਪਾਠਕ ਦੇ ਧੁਰ ਹਿਰਦੇ ਤੱਕ ਲਹਿੰਦੇ ਜਾਪਦੇ ਹਨ। ਨਿੱਜੀ ਜ਼ਿੰਦਗੀ ਵਿਚ 'ਕਿਸਾਨ' ਜਿੰਨਾਂ ਸਾਧਾਰਣ ਹੈ ਉਸਦੀ ਕਵਿਤਾ ਉਤਨੀ ਹੀ ਅਸਾਧਾਰਣ ਹੈ। ਉਸਨੂੰ ਕਵਿਤਾ ਲਈ ਦੂਰ ਨਹੀਂ ਜਾਣਾ ਪੈਂਦਾ, ਬਲਕਿ ਉਸਦੀ ਕਵਿਤਾ ਉਸਦੇ ਹਲ਼ ਦੀ ਜੰਘੀ ਦੇ ਨਾਲ ਨਾਲ ਤੁਰਦੀ ਅਤੇ ਪਸੀਨੇ ਵਾਂਗ ਬਾਹਰ ਆਉਂਦੀ ਹੈ।

ਹੱਥਲੇ ਕਾਵਿ ਸੰਗ੍ਰਹਿ ਵਿਚ 'ਕਿਸਾਨ' ਇਸਤਰੀ ਨੂੰ ਬਰਾਬਰ ਦੇ ਸਹਿਭਾਗੀ ਦੇ ਰੂਪ ਵਿਚ ਪ੍ਰਵਾਨ ਕਰਦਾ ਹੋਇਆ ਮੋਢੇ ਨਾਲ ਮੋਢਾ ਜੋੜ ਕੇ ਜ਼ਿੰਦਗੀ ਨੂੰ ਦਰਪੇਸ਼ ਮੂਲ ਸਮੱਸਿਆਵਾਂ ਨਾਲ ਭਿੜਨ ਅਤੇ ਇਕ ਸੁਖਾਵੀਂ, ਨਿੱਘ ਭਰੀ ਜ਼ਿੰਦਗੀ ਦੀ ਸਿਰਜਣਾ ਕਰਨ ਦਾ ਸੱਦਾ ਦਿੰਦਾ ਹੈ। ਉਹ "ਮੌਤ ਦੀ ਕੁੱਖ ਵਿਚ ਬਹਿ ਕੇ ਸੁਨਿਹਰਾ ਜੀਵਨ ਜਾਣ, ਖਿਜ਼ਾਂ ਦੀ ਹਿੱਕ ਲਿਤਾੜ ਕੇ ਬਸੰਤ ਘਰ ਪਹੁੰਚਣ, ਮੌਤ ਨੂੰ ਲੈ ਮਰਨ ਅਤੇ ਸੁਰ ਨਾਲ ਸੁਰ ਜੋੜ ਕੇ ਮਨੁੱਖੀ ਤਾਕਤ ਦੀ ਜਿੱਤ ਦੇ ਗੀਤ ਗਾਉਣ" ਦਾ ਪੈਗਾਮ ਦਿੰਦਾ ਹੈ। ਅਜਿਹਾ ਕਰਨ ਲਈ ਉਹ ਕਿਸੇ ਦੈਵੀ ਤਾਕਤ ਦੇ ਦਾਈਆ ਨਾ ਰੱਖ ਕੇ ਨਿਰੋਲ ਮਨੁੱਖੀ ਤਾਕਤ ਵਿਚ ਵਿਸ਼ਵਾਸ ਦ੍ਰਿੜ ਕਰਵਾਉਂਦਾ ਹੈ—

ਨੇਤਰੇ ਦਾ
ਇਕ ਸਿਰਾ
ਸਾਂਭ ਭੋਲੀਏ!
ਸਾਗਰ ਰਿੜਕੀਏ
ਪਹਿਲਾਂ ਜਹਿਰ
ਪਿੱਛੋਂ ਅੰਮ੍ਰਿਤ
ਪੀਵੀਏ
ਕਿਸੇ ਸ਼ਿਵ ਦੇ
ਪੈਰ
ਕਿਉਂ ਫੜ੍ਹੀਏ
ਜੀਵੀਏ ਤਾਂ
ਆਪਣੇ ਬਲ 'ਤੇ
ਜੀਵੀਏ
ਫੁੱਲ ਤੋੜੀਏ
ਫਿਰ ਕੰਡਿਆਂ ਤੋਂ ਡਰੀਏ?

ਆ ਬਹਿ
ਗੱਲਾਂ ਕਰੀਏ (ਪੰਜਾਬੀ ਅਨੁਵਾਦ)

ਇਸ ਸੰਗ੍ਰਹਿ ਦੀਆਂ ਲਗਭਗ ਸਾਰੀਆਂ ਕਵਿਤਾਵਾਂ ਵਿਚ 'ਕਿਸਾਨ' ਅਜਿਹੇ ਪਾਤਰਾਂ ਉੱਤੇ ਰੋਸ਼ਨੀ ਪਾਉਂਦਾ ਹੈ, ਜੋ ਸਮਾਜਿਕ ਵਿਕਾਸ ਵਿਚ ਆਪਾ ਗਾਲਦੇ ਹੋਏ ਉੱਚ ਵਰਗ ਦੀ ਸਮਰੱਥਾ ਵਿਚ ਵਾਧਾ ਤਾਂ ਕਰਦੇ ਹਨ ਪਰ ਖੁਦ ਹਮੇਸ਼ਾ ਹਾਸ਼ੀਏ ਤੇ ਰਹਿ ਕੇ ਜ਼ਿੰਦਗੀ ਬਸਰ ਕਰਦੇ ਹਨ। ਅਜਿਹਾ ਕਰਨ ਲਈ ਕਵੀ ਨੇ ਊਠ, ਗਾਂ, ਮੱਝ, ਮੁਰਗਾ ਅਤੇ ਕੁੱਤਾ ਵਰਗੇ ਜਾਨਵਰ ਪਾਤਰ ਅਤੇ ਧਰਤੀ, ਚੰਨ, ਆਕਾਸ਼, ਛੱਤ, ਵਿਹੜਾ, ਖੂਹੀ ਆਦਿ ਨਿਰਜਿੰਦ ਪਾਤਰਾਂ ਨੂੰ ਮਾਨਵੀਕਰਨ ਦੀ ਜੁਗਤ ਰਾਹੀਂ ਪੇਸ਼ ਕਰਕੇ ਸ਼ੋਸ਼ਕ/ਸ਼ੋਸ਼ਿਤ ਸੰਬੰਧਾਂ ਨੂੰ ਚਿਤਰਿਆ ਹੈ। "ਅਜਾਲੀ", "ਉਹ ਆਉਂਦੀ", "ਯਾਦ-1" ਅਤੇ "ਯਾਦ-2" (ਪੰਜਾਬੀ ਅਨੁਵਾਦਿਤ ਨਾਂ) ਆਦਿ ਕਵਿਤਾਵਾਂ ਉਸਨੂੰ ਰਾਜਸਥਾਨੀ 'ਲੋਕ' ਦੇ ਨੇੜੇ ਲੈ ਜਾਂਦੀਆਂ ਹਨ।

ਕੁਲ ਮਿਲਾ ਕੇ 'ਆ ਬੈਠ ਬਾਤ ਕਰਾਂ' ਰਾਮ ਸਵਰੂਪ 'ਕਿਸਾਨ' ਦੀ ਸ਼ਾਹਕਾਰ ਰਚਨਾ ਹੈ, ਜਿਸਨੂੰ ਪੰਜਾਬੀ ਪਾਠਕਾਂ ਨਾਲ ਸਾਂਝਿਆਂ ਕਰਨ ਲਈ ਇਸ ਦੇ ਅਨੁਵਾਦ ਵੱਲ ਰੁਚਿਤ ਹੋਇਆ ਹਾਂ।

ਇਹ ਅਨੁਵਾਦ ਇਕ ਸਮੂਹਿਕ ਮਿਹਨਤ ਦਾ ਫ਼ਲ ਹੈ, ਜਿਸ ਵਿਚ ਮੇਰੇ ਬਹੁਤ ਸਾਰੇ ਮਿੱਤਰਾਂ ਦਾ ਯੋਗਦਾਨ ਰਿਹਾ ਹੈ। ਇਸ ਲਈ ਇਕੱਲਿਆਂ ਇਸਦਾ ਸਿਹਰਾ ਬੰਨ੍ਹਣ ਵਿਚ ਸੰਕੋਚ ਅਨੁਭਵ ਹੋ ਰਿਹਾ ਹੈ। ਮੇਰੇ ਸਕੂਲ (ਸ.ਸ.ਸ. ਸਕੂਲ ਭਰੋਖਾਂ) ਦੇ ਅਧਿਆਪਕ ਅਤੇ ਵਿਦਿਆਰਥੀ ਰਾਜਸਥਾਨੀ ਮੁਹਾਵਰੇ ਦੀ ਤਹਿ ਤੱਕ ਜਾਣ ਲਈ ਮੇਰੀ ਮਦਦ ਕਰਦੇ ਰਹੇ ਹਨ। ਸਿਰਸਾ ਦੇ ਹਿੰਦੀ ਕਵੀ ਰਮੇਸ਼ ਸ਼ਾਸਤਰੀ ਅਤੇ ਪੰਜਾਬੀ ਨਾਵਲਕਾਰ ਰਾਮ ਸਰੂਪ ਰਿਖੀ ਵਿਦਵਤਾ ਭਰੇ ਸੁਝਾਓ ਦਿੰਦੇ ਰਹੇ ਹਨ।

ਮੇਰੇ ਸੂਝਵਾਨ ਸ਼ਾਇਰ ਮਿੱਤਰ ਭੁਪਿੰਦਰ ਪੰਨੀਵਾਲੀਆ ਮੇਰੇ ਸ਼ਬਦਾਂ ਤੋਂ ਨਿੱਜੀ ਤੌਰ 'ਤੇ ਜਾਣੂੰ ਹੋਣ ਕਾਰਣ ਇਸ ਰਚਨਾ ਨੂੰ ਸ਼ੁੱਧ ਰੂਪ ਵਿਚ ਟਾਈਪ ਕਰ ਸਕੇ ਹਨ। ਇਸ ਲਈ ਮੈਂ ਉਪਰੋਕਤ ਮਿੱਤਰਾਂ ਦਾ ਤਹਿ ਦਿਲੋਂ ਸ਼ੁਕਰਗੁਜਾਰ ਹਾਂ। ਪੰਜਾਬੀ ਦੇ ਨਾਮਵਰ ਸ਼ਾਇਰ ਹਰਿਭਜਨ ਸਿੰਘ ਰੈਣੂ ਨੇ ਗੰਭੀਰ ਬਿਮਾਰ ਹੋਣ ਦੇ ਬਾਵਜੂਦ ਇਸ ਸੰਗ੍ਰਹਿ ਦੀਆਂ ਤਕਨੀਕੀ ਊਣਤਾਈਆਂ ਨੂੰ ਦੂਰ ਕੀਤਾ ਅਤੇ ਹਮੇਸ਼ਾ ਹੱਲਾਸ਼ੇਰੀ ਦਿੰਦੇ ਰਹੇ ਹਨ। ਮੈਂ ਉਹਨਾਂ ਦੇ ਕਰਮਯੋਗ ਨੂੰ ਨਮਸਕਾਰ ਕਹਿੰਦਾ ਹਾਂ। ਉਮੀਦ ਹੈ ਕਿ ਪੰਜਾਬੀ ਪਾਠਕ ਇਸ ਯਤਨ ਨੂੰ ਪ੍ਰਵਾਨ ਕਰਨਗੇ।

*ਢਾਣੀ ਊਧਮ ਨਗਰ, ਬਾਜੇਕਾਂ*
*ਜ਼ਿਲਾ ਸਿਰਸਾ (ਹਰਿਆਣਾ)*
*੦੯੪੧੬੦-੧੧੩੯੪*

## ਹੁਣ ਬਜ਼ੁਰਗਾਂ ਲਈ ਆਈ ਸਮਾਰਟ ਖੂੰਡੀ

ਬੀਜਿੰਗ (ਏਜੰਸੀ)-ਜਾਪਾਨੀ ਕੰਪਨੀ ਫੂਜਿਤਸੂ ਨੇ ਬਜ਼ੁਰਗਾਂ ਲਈ ਇਕ ਸਮਾਰਟ ਖੂੰਡੀ ਬਣਾਈ ਹੈ, ਜਿਸ 'ਚ ਸੈਟੇਲਾਈਟ ਨੈਵੀਗੇਸ਼ਨ ਦੀ ਸਹੂਲਤ ਮੁਹੱਈਆ ਕਰਵਾਈ ਗਈ ਹੈ। ਨਵੀਂ ਪੀੜ੍ਹੀ ਦੀ ਇਹ ਛੜੀ ਨਾ ਸਿਰਫ਼ ਬਜ਼ੁਰਗਾਂ ਨੂੰ ਘਰ ਦਾ ਰਸਤਾ ਲੱਭਣ 'ਚ ਮਦਦ ਕਰੇਗੀ, ਬਲਕਿ ਉਨ੍ਹਾਂ ਦੇ ਦਿਲ ਦੀ ਧੜਕਣ ਤੇ ਸਰੀਰ ਦੇ ਤਾਪਮਾਨ 'ਤੇ ਵੀ ਨਜ਼ਰ ਰੱਖੇਗੀ। ਬਜ਼ੁਰਗਾਂ ਦੀ ਸਥਿਤੀ ਨੂੰ ਆਨਲਾਈਨ ਵੀ ਦੇਖਿਆ ਜਾ ਸਕਦਾ ਹੈ। ਇਸ ਸੋਟੀ ਦੀ ਵਰਤੋਂ ਕਰਨ ਵਾਲਾ ਬੰਦੇ ਜੇ ਕਿਤੇ ਡਿਗ ਜਾਵੇ ਤਾਂ ਇਹ ਸੋਟੀ ਈਮੇਲ ਅਲਾਰਮ ਵੀ ਭੇਜ ਦੇਵੇਗੀ। ਇਸ ਤਰ੍ਹਾਂ ਦੀ ਸੋਟੀ ਜਾਪਾਨ ਦੀ ਬਜ਼ੁਰਗ ਹੁੰਦੇ ਲੋਕਾਂ ਲਈ ਬਹੁਤ ਮਦਦਗਾਰ ਸਾਬਤ ਹੋ ਸਕਦੀ ਹੈ।

ਇਸ ਤਰ੍ਹਾਂ ਦੀ ਤਕਨੀਕ ਨਾਲ ਲੋਕਾਂ ਦੇ ਲੰਮੀ ਉਮਰ ਤਕ ਕੰਮ ਕਰਨ ਦੀ ਸੰਭਾਵਨਾ ਵੱਧ ਜਾਵੇਗੀ। ਇਸ ਤਰ੍ਹਾਂ ਦੀ ਸਮਾਰਟ ਸੋਟੀ ਨੂੰ ਬਾਰਸੀਲੋਨਾ 'ਚ ਚੱਲ ਰਹੀ ਮੋਬਾਈਲ ਵਰਲਡ ਕਾਂਗਰਸ 'ਚ ਪੇਸ਼ ਕੀਤਾ ਗਿਆ। ਇਹ ਸੋਟੀ ਜੀਪੀਐਸ, 3ਜੀ ਤੇ ਵਾਈਫਾਈ ਜ਼ਰੀਏ ਨੈਟਵਰਕ ਨਾਲ ਜੁੜੀ ਹੋਵੇਗੀ। ਇਸ ਦੇ ਨਾਲ ਹੀ ਇਸ ਸੋਟੀ 'ਚ ਐਲਈਡੀ ਸਕਰੀਨ ਲੱਗੀ ਹੈ। ਜੇ ਇਸ ਸੋਟੀ ਦੀ ਵਰਤੋਂ ਕਰਨ ਵਾਲਾ ਇਨਸਾਨ ਇਸ ਦਿਸ਼ਾ 'ਚ ਦੂਜੇ ਪਾਸੇ ਮੁੜਦਾ ਹੈ ਤਾਂ ਇਹ ਸੋਟੀ ਵਾਇਬਰੇਟ ਕਰਦੀ ਹੈ ਤੇ ਸਹੀ ਦਿਸ਼ਾ ਵੱਲ ਇਸ਼ਾਰਾ ਕਰਦੀ ਹੈ। ਇਸ ਸੋਟੀ ਦੀ ਵਰਤੋਂ ਕਰਮ ਵਾਲੇ ਇਨਸਾਨ ਦੇ ਦਿਲ ਦੀ ਧੜਕਨ ਜੇ ਤੇਜ਼ ਹੁੰਦੀ ਹੈ ਤਾਂ ਇਹ ਆਪਣੇ ਆਪ ਐਮਰਜੈਂਸੀ ਸੇਵਾਵਾਂ ਨੂੰ ਸੂਚਿਤ ਕਰ ਦੇਵੇਗੀ। ਨਵੇਂ ਜ਼ਮਾਨੇ ਦੀ ਇਹ ਸੋਟੀ ਬਾਜ਼ਾਰ 'ਚ ਕਦੋਂ ਆਵੇਗੀ, ਹਾਲੇ ਤਕ ਇਹ ਸਪੱਸ਼ਟ ਨਹੀਂ ਹੈ।

*ਪੰਜਾਬੀ ਜਾਗਰਣ*
*੬ ਮਾਰਚ ੨੦੧੩*

# ਆ ਬਹਿ ਗੱਲਾਂ ਕਰੀਏ-1

—ਰਾਮ ਸਵਰੂਪ ਕਿਸਾਨ

ਆ ਬਹਿ ਗੱਲਾਂ ਕਰੀਏ
ਇਕ ਦੂਜੇ ਦਾ ਦੀਦਾਰ ਕਰੀਏ

ਮੁੱਦਤਾਂ ਗੁਜਾਰੀਆਂ
ਇਕੱਠਿਆਂ
ਸਾਹੋਂ ਨੇੜੇ ਰਹੇ ਆਪਾਂ
ਕਿੰਨਾ ਪੀਡਾ ਸੀ ਆਪਣਾ ਨਾਤਾ
ਪਰ ਕਰ ਨਾ ਸਕੇ ਦੀਦਾਰ
ਇਕ ਦੂਜੇ ਦਾ

ਸੱਚ ਆਖਾਂ
ਮੈਂ ਤਾਂ ਨਹੀਂ ਕਰ ਸਕਿਆ
ਤੇਰੀਆਂ ਤੂੰ ਜਾਣੇ
ਵਰਤਿਆ ਜ਼ਰੂਰ
ਲੂੰ ਲੂੰ ਤੇਰਾ
ਪਰ ਡਿੱਠਾ ਨਾ
ਠੋਡੀ ਦਾ ਤਿਲ/ਜਿਸਦਾ ਰੰਗ
ਮੇਰੀ ਅਣਦੇਖੀ ਦੇ ਹਨੇਰੇ ਰਲ ਗਿਆ
ਮਾਫ ਕਰੀਂ
ਸੰਜੋਗ ਨਾ ਬਣਿਆ
ਕਦੋਂ ਕਿਰ ਗਏ ਦੰਦ ਤੇਰੇ
ਤੇ ਵਾਲ ਹੋ ਗਏ ਬੱਗੇ ?
ਆ ਰੀਝਾਂ ਨਾਲ ਵੇਖਾਂ ਤੈਨੂੰ
ਕਿਤੇ ਚਲੋ ਚਲੀ ਵਿਚ
ਜਿੰਦ ਨਿਮਾਣੀ ਚਲੀ ਨਾ ਜਾਵੇ।

## ਆ ਬਹਿ ਗੱਲਾਂ ਕਰੀਏ-2

ਆ ਬਹਿ/ਗੱਲਾਂ ਕਰੀਏ
ਜਿੱਥੋਂ-ਜਿੱਥੋਂ
ਖਾਲੀ ਰਹੇ
ਉੱਥੋਂ-ਉੱਥੋਂ
ਭਰੀਏ
ਮੌਤ ਦੀ
ਬੁੱਕਲ 'ਚ ਬੈਠ
ਸੁਨਹਿਰੀ ਜੀਵਨ
ਜੀਵੀਏ
ਅਸਮਾਨੀ
ਉਡਾਰੀ ਮਾਰ
ਬੱਦਲਾਂ ਦਾ ਪਾਣੀ
ਪੀਵੀਏ
ਖਿਜ਼ਾਂ ਦੀ
ਹਿੱਕ 'ਤੇ
ਪੱਬ ਧਰ
ਪਹੁੰਚੀਏ ਬਸੰਤ ਦੇ ਘਰ
ਆ ਬਹਿ
ਗੱਲਾਂ ਕਰੀਏ
ਪ੍ਰੀਤ ਦੇ
ਗੀਤ ਗਾਈਏ
ਜਿੱਤ ਦੇ
ਗੀਤ ਗਾਈਏ
ਮੌਤ ਕਮਜ਼ੋਰ ਹੈ
ਆਪਣੇ ਤੋਂ
ਆ!
ਰਲਕੇ ਡਰਾਈਏ
ਜੇ ਮਰੀਏ
ਤਾਂ ਮੌਤ ਨੂੰ
ਲੈ ਮਰੀਏ
ਆ ਬਹਿ
ਗੱਲਾਂ ਕਰੀਏ।

## ਆ ਬਹਿ ਗੱਲਾਂ ਕਰੀਏ-3

ਆ ਬਹਿ ਗੱਲਾਂ ਕਰੀਏ
ਇਕ ਦੂਜੇ ਦਾ
ਪਸੀਨਾ ਪੂੰਝ
ਠੰਡੀ ਹਵਾ ਦਾ
ਸਪਰਸ਼ ਮਾਣੀਏ
ਨੇਤਰੇ ਦਾ
ਇਕ ਸਿਰਾ
ਸਾਂਭ ਡੋਲੀਏ!
ਸਾਗਰ ਰਿੜਕੀਏ
ਪਹਿਲਾਂ ਜਹਿਰ
ਪਿਛੋਂ ਅੰਮ੍ਰਿਤ
ਪੀਵੀਏ
ਕਿਸੇ ਸ਼ਿਵ ਦੇ
ਪੈਰ
ਕਿਉਂ ਫੜੀਏ
ਜੀਵੀਏ ਤਾਂ

ਆਪਣੇ ਬਲ 'ਤੇ
ਜੀਵੀਏ
ਫੁੱਲ ਤੋੜੀਏ
ਫਿਰ ਕੰਡਿਆਂ ਤੋਂ ਡਰੀਏ?
ਆ ਬਹਿ
ਗੱਲਾਂ ਕਰੀਏ।

### ਆ ਬਹਿ ਗੱਲਾਂ ਕਰੀਏ-4

ਆ ਬਹਿ ਗੱਲਾਂ ਕਰੀਏ
ਲੈਣ ਦੇਣ ਦਾ ਹਿਸਾਬ ਕਰੀਏ
ਸ਼ਾਇਦ
ਦੇਣਦਾਰ ਨਿਕਲਾਂ
ਮੈਂ ਤੇਰਾ
ਮੈਨੂੰ ਟੁੱਟੇ ਨੂੰ
ਦਿੱਤਾ ਆਸਰਾ
ਜਦ ਵੀ
ਮੁੜਿਆ ਖਾਲੀ ਹੱਥ
ਘਰ
ਹਸਦੀ ਨੇ ਖੀਸਾ ਫੋਲਿਆ
ਤਾਂ ਕਵਿਤਾ ਲੱਭੀ
ਪੈਸਿਆਂ ਤੋਂ ਬਹੁਤਾ ਮਾਣ ਦਿੱਤਾ
ਤੂੰ ਉਸਨੂੰ
ਠੰਡੇ ਚੁੱਲ੍ਹੇ ਦੇ ਚਉਂਕੇ
ਮਾਣ ਨਾਲ ਪੜ੍ਹਦੀ ਰਹੀ ਤੂੰ
ਮੇਰੀ ਕਵਿਤਾ ਵਿਚਕਾਰ ਨਿਆਣਿਆਂ
ਆ ਬਹਿ ਗੱਲਾਂ ਕਰੀਏ।

### ਆ ਬਹਿ ਗੱਲਾਂ ਕਰੀਏ-5

ਆ ਬਹਿ। ਗੱਲਾਂ ਕਰੀਏ
ਬੜੇ ਦਿਨਾਂ ਦਾ ਸੋਚਦਾਂ
ਪਿਆਰੀਏ!
ਕਿ ਸੱਚ ਉਗਲਾਂ
ਲੋਕਾਂ ਨੂੰ ਦੱਸਾਂ
ਕਿ ਮੈਂ ਤੇਰਾ
ਸ਼ੋਸ਼ਣ ਕੀਤਾ
ਤੇਰੇ ਸਦਕਾ
ਸਰਸਵਤੀ ਦਾ
ਭੰਡਾਰ ਭਰਿਆ
ਤੈਨੂੰ ਦੱਬ ਲਿਆ
ਕਬੀਲਦਾਰੀ
ਮੈਂ ਚੋਰਦਾ ਰਿਹਾ
ਤੇਰਾ ਬਲ
ਬੀਜਦਾ ਰਿਹਾ
ਕਵਿਤਾ
ਤੇਰੇ ਧੀਰਜ ਦੀ
ਜ਼ਮੀਨ 'ਤੇ
ਇਕ ਹੈਰਤ ਹੋਰ
ਰੇਹ ਵੀ ਤੂੰ ਹੀ ਬਣੀ
ਕਵਿਤਾ ਦੇ ਪੌਦੇ ਦੀ
ਸਮੇਂ ਸਮੇਂ
ਤੇ ਅੱਜ
ਉੱਚਾ ਰੁੱਖ
ਬਣੀ ਮੇਰੀ ਕਵਿਤਾ
ਤੇਰੇ ਕਰਕੇ
ਕੀ ਜਾਣੇ
ਜੱਗ ਅਣਜਾਣ
ਕਿ ਇਸਦੀਆਂ ਜੜ੍ਹਾਂ 'ਚ
ਤੂੰ ਹੀ ਰਚੀ ਮਿਚੀ
ਗੁੱਛਾ-ਮੁੱਛਾ ਬੈਠੀ ਹੈਂ
ਚੁੱਪ ਚਾਪ
ਹੁਣ ਕਿੱਥੋਂ ਲੱਭਾਂ ਤੈਨੂੰ
ਤੂੰ ਤਾਂ
ਮਿੱਟੀ ਵਿਚ ਰਲ ਗਈ
ਜੱਗ ਨੂੰ
ਕਿਵੇਂ ਸਮਝਾਵਾਂ
ਕੀ ਸਬੂਤ ਦੇਵਾਂ?
ਕਿ ਇਹ ਕਵਿਤਾ
ਮੇਰੀ ਨਹੀਂ ਹੈ?

### ਆ ਬਹਿ ਗੱਲਾਂ ਕਰੀਏ-6

ਆ ਬਹਿ। ਗੱਲਾਂ ਕਰੀਏ
ਹੱਥ 'ਤੇ ਹੱਥ ਮਾਰ
ਖਿੜ ਖਿੜਾਈਏ
ਉਦਾਸ ਪਲਾਂ ਦਾ
ਮਜ਼ਾਕ ਉਡਾਈਏ
ਸੁਰ ਨਾਲ ਸੁਰ ਜੋੜ
ਕੋਈ ਗੀਤ ਗਾਈਏ
ਜੀਵਨ ਰਾਗ ਅਲਾਪੀਏ
ਦੋ ਕੁ ਪੈਰ ਤਾਂ ਹੈ
ਧਰਤੀ ਆਪਣੇ
ਇਕ ਤੂੰ ਭਰ
ਇਕ ਮੈਂ

ਕਾਲਮ-ਨਵੀਸ। ਪੱਤਰਕਾਰ। ਉਹੀਉ ਨਾ?"

"ਉਹੀਏ ਹੀ। ਉਹਨਾਂ ਹੀ ਮੈਨੂੰ ਤੁਹਾਡੇ ਨਾਲ ਮਿਲਾਇਐ। ਤੁਹਾਡਾ ਫ਼ੋਨ ਮੈਨੂੰ ਉਹਨਾਂ ਦੇ ਘਰ ਹੀ ਆਇਆ ਸੀ। ਉਹ ਤੁਹਾਡੇ ਬਾਬਾ ਰਾਮ ਸਿੰਘ ਹੁਰਾਂ ਦੇ ਬੜੇ ਕਾਇਲ ਨੇ। ਮੇਰੀ ਗਲ ਚਲ ਪਈ ਉਹਨਾਂ ਨਾਲ। ਕਹਿਣ ਲਗੇ, ਜੋ ਦ੍ਰਿਸ਼ਟੀ ਬਾਬਾ ਰਾਮ ਸਿੰਘ ਦੀ ਸੀ, ਉਸ ਸਮੇਂ ਤੇ ਉਸ ਤੋਂ ਕਾਫ਼ੀ ਬਾਅਦ ਤਕ ਕਿਸੇ ਵੀ ਹੋਰ ਦੀ ਨਹੀਂ ਸੀ। ਉਹਨਾਂ ਨੂੰ, ਸਿਆਸੀ ਆਗੂ ਦੇ ਤੌਰ 'ਤੇ, ਸੁਦੇਸ਼ੀ, ਨਾ-ਮਿਲਵਰਤਨ ਤੇ ਅਹਿੰਸਾ ਉਦੋਂ ਚੁਣੀ, ਜਦੋਂ ਮਹਾਤਮਾ ਗਾਂਧੀ ਆਪਣੀ ਮਾਂ ਦੀ ਕੁੱਖ ਵਿਚ ਵੀ ਨਹੀਂ ਸਨ..."

"ਸ਼ਾਇਦ ਨਹੀਂ, ਕੁੱਖ 'ਚ ਹੈ ਸਨ ਓਦੋਂ। ਉਹਨਾਂ ਦਾ ਜਨਮ, ਜੇ ਮੈਨੂੰ ਠੀਕ ਯਾਦ ਏ ਤਾਂ, ੧੮੬੯ ਦਾ ਏ। ੧੮੭੨ 'ਚ ਸਾਡੇ ਸਤਿਗੁਰੂ ਜਲਾਵਤਨ ਕਰ ਦਿਤੇ ਗਏ ਸਨ। ਮਹਾਤਮਾ ਨੇ ਤਾਂ ਬੈਰਿਸਟਰੀ ਕੀਤੀ ਸੀ। ਸਾਡੇ ਸਤਿਗੁਰੂ ਕੋਈ ਏਡੇ ਪੜ੍ਹੇ ਹੋਏ ਨਹੀਂ ਸਨ। ੧੮੩੭ 'ਚ ਉਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ 'ਚ ਭਰਤੀ ਹੋਏ। ਕੰਵਰ ਨੌਨਿਹਾਲ ਸਿੰਘ ਦੀ ਪਲਟਨ 'ਚ ਰਹੇ। ਅੱਠ ਸਾਲਾਂ ਬਾਅਦ ਉਹਨਾਂ ਨੌਕਰੀ ਛੱਡ ਦਿੱਤੀ ਤੇ ਭੈਣੀ ਸਾਹਿਬ ਆ ਗਏ। ਸਿਮਰਨ ਕਰਨ ਲਗੇ ਤੇ ਚਿੰਤਨ। ਸੁੱਚੀ ਕਿਰਤ ਕਰਨ ਲਈ ਉਹਨਾਂ ਹੱਟੀ ਵੀ ਪਾਈ। ਉਹ ਉੱਨਤੀ ਵਰ੍ਹਿਆਂ ਦੇ ਸਨ, ਜਦੋਂ ਬਾਬਾ ਬਾਲਕ ਸਿੰਘ ਨੇ ਉਹਨਾਂ ਨੂੰ ਪੰਜ ਪੈਸੇ ਤੇ ਨਾਰੀਅਲ ਦੇ ਕੇ ਗੁਰੂ ਗੱਦੀ 'ਤੇ ਬਿਠਾ ਦਿੱਤਾ। ਬਚਨ ਕੀਤਾ, ਕਾਕਾ ਜੀ, ਆਪਣੀ ਅਮਾਨਤ ਸੰਭਾਲੋ। ਪੰਥ ਦੀ ਦਸ਼ਾ ਸੁਧਾਰੋ ਤੇ ਨਾਮ-ਬਾਣੀ ਦਾ ਛੱਟਾ ਦਿਉ। ਇਹ ਉਹ ਸਮਾਂ ਸੀ, ਜਦੋਂ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਚੁੱਕਾ ਸੀ। ਜਿਸ ਦ੍ਰਿਸ਼ਟੀ ਦੀ ਤੁਸੀਂ ਗੱਲ ਕੀਤੀ ਏ, ਉਹ ਇਹਨਾਂ ਹਾਲਾਤ 'ਚ ਉਗਮੀ। ਮਹਾਤਮਾ ਗਾਂਧੀ ਨੇ ਤਾਂ ਦੱਖਣੀ ਅਫ਼ਰੀਕਾ ਤੋਂ ਮੁੜ ਕੇ ਭਰਤੀ ਵੀ ਕਰਾਈ ਸੀ। ਕੁਝ ਹੀ ਵਰ੍ਹਿਆਂ 'ਚ ਅੰਗਰੇਜ਼ ਸਤਿਗੁਰੂ ਰਾਮ ਸਿੰਘ ਨੂੰ ਸਭ ਤੋਂ ਖ਼ਤਰਨਾਕ ਬੰਦਾ ਸਮਝਣ ਲੱਗ ਪਏ ਸਨ।"

"ਇਹ ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣ ਵਾਲਾ ਸਾਕਾ ਕਦੋਂ ਹੋਇਆ?" ਦਿਉਲ ਨੇ ਅਗਲਾ ਸਵਾਲ ਪੁਛਿਆ। ਉਹ ਲੁਧਿਆਣੇ ਪਹੁੰਚਣ ਤੋਂ ਪਹਿਲਾਂ ਸਭ ਕੁਝ ਪੁੱਛ ਲੈਣਾ ਚਾਹੁੰਦਾ ਸੀ।

"ਇਹ ਉਸ ਸਾਲ ਦੀ ਗੱਲ ਏ, ਜਦੋਂ ਸਤਿਗੁਰਾਂ ਨੂੰ ਜਲਾਵਤਨ ਕੀਤਾ ਗਿਆ। ਉਸ ਵੇਲੇ ਅੰਗਰੇਜ਼-ਵਿਰੋਧੀ ਲਹਿਰ ਦਾ ਰੂਪ ਗੌ-ਰਖਸ਼ਾ ਦੀ ਲਹਿਰ ਦਾ ਹੁੰਦਾ ਜਾ ਰਿਹਾ ਸੀ। ਅੰਗਰੇਜ਼ ਥਾਂ-ਥਾਂ ਬੁੱਚੜਖਾਨੇ ਖੁਲ੍ਹਵਾ ਰਹੇ ਸਨ ਤੇ ਕੂਕੇ ਉਹਨਾਂ 'ਤੇ ਹਮਲੇ ਕਰ ਰਹੇ ਸਨ। ਵੱਢਣ ਲਈ ਡੱਕ ਰਖੀਆਂ ਗਊਆਂ ਛੁਡਾ ਰਹੇ ਸਨ। ਮਲੇਰਕੋਟਲੇ 'ਚ ਗਊਆਂ ਹਲਾਕ ਕੀਤੀਆਂ ਜਾ ਰਹੀਆਂ ਸਨ। ਓਥੋਂ ਦਾ ਨਵਾਬ ਨਾ-ਬਾਲਗ ਸੀ ਤੇ ਰਿਆਸਤ ਦਾ ਸ਼ਾਸਨ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦੇ ਹੱਥ ਸੀ।

"ਜਨਵਰੀ ੧੮੭੨ ਦੀ ਗੱਲ ਏ। ਕੂਕਿਆਂ ਨੂੰ ਖ਼ਬਰਾਂ ਪਹੁੰਚੀਆਂ, ਮਲੇਰਕੋਟਲੇ ਗਊਆਂ ਹਲਾਲ ਕੀਤੀਆਂ ਜਾ ਰਹੀਆਂ ਨੇ। ਕੂਕਿਆਂ ਨੇ ਸਫ਼ਾਜੰਗ, ਗੰਡਾਸੇ, ਸੋਟੇ, ਖੰਡੇ, ਛਵ੍ਹੀਆਂ ਤੇ ਤਲਵਾਰਾਂ ਚੁਕ ਲਈਆਂ ਤੇ ਪਹੁੰ-ਫੁਟੇ ਮਲੇਰਕੋਟਲੇ ਜਾ ਧਮਕੇ। ਘਮਸਾਨ ਦੀ ਲੜਾਈ ਹੋਈ। ਕੋਤਵਾਲ ਅਹਿਮਦ ਖਾਂ, ਸੱਤ ਸਿਪਾਹੀ ਤੇ ਕੁਝ ਹੋਰ ਲੋਕ ਅੱਲਾ ਨੂੰ ਪਿਆਰੇ ਹੋ ਗਏ। ਸਤ ਸਿੰਘ ਵੀ ਖੇਤ ਰਹੇ।

"ਓਥੋਂ ਕੂਕੇ ਹੋਰਨਾਂ ਪਿੰਡਾਂ ਨੂੰ ਟੁਰ ਪਏ। ਸ਼ੇਰਪੁਰ ਥਾਣੇ ਪਹੁੰਚ ਉਹਨਾਂ ਆਪਾ ਸਮਰਪਣ ਕਰ ਦਿੱਤਾ। ਉਹਨਾਂ ਨੂੰ ਉਮੇਰਗੜ੍ਹ ਦੇ ਕਿਲ੍ਹੇ 'ਚ ਬੰਦ ਕਰ ਦਿੱਤਾ ਗਿਆ..."

ਆਜਿਜ਼ ਦੀ ਸੁਰ ਬਦਲ ਗਈ।

"ਕਾਵਨ ਦੇ ਸਿਰ 'ਤੇ ਖ਼ੂਨ ਸਵਾਰ ਸੀ। ਉਹ ਕੂਕਿਆਂ ਨੂੰ ਸਬਕ ਸਿਖਾਣਾ ਚਾਹੁੰਦਾ ਸੀ। ਉਹਨੇ ੭੪੦ ਫ਼ੌਜੀ ਤੇ ੯ ਤੋਪਾਂ 'ਕੱਠੀਆਂ ਕੀਤੀਆਂ। ਤੋਪਾਂ ਬੀੜ ਦਿੱਤੀਆਂ ਗਈਆਂ। ਸਿੰਘਾਂ ਨੇ ਕਿਹਾ, ਸਾਨੂੰ ਤੋਪਾਂ ਦੇ ਮੂੰਹ ਨਾਲ ਬੰਨ੍ਹਿਆ ਜਾਏ। ਜਾਂ ਸਾਨੂੰ ਉਹਨਾਂ ਸਾਹਵੇਂ ਸੀਨੇ ਤਾਣ ਕੇ ਖੜੇ ਹੋਣ ਦਿੱਤਾ ਜਾਏ।

"ਨੇੜੇ ਹੀ ਇਕ ਛਪੜੀ ਸੀ", ਆਜਿਜ਼ ਦੀ ਸੁਰ ਕੁਝ ਉੱਚੀ ਹੋ ਗਈ, "ਸਿੰਘਾਂ ਨੇ ਅਸ਼ਨਾਨ ਕੀਤਾ ਤੇ ਤੋਪਾਂ ਮੂਹਰੇ ਆ ਖੜੇ ਹੋਏ। ਸਤ ਤੋਪਾਂ ਸਨ। ਇਕ ਵਾਰੀ 'ਚ ਸੱਤ ਕੂਕੇ ਉਡਾਏ ਗਏ। ਪੈਹਠਾਂ ਨੂੰ ਏਸ ਤਰ੍ਹਾਂ ਸ਼ਹੀਦ ਕੀਤਾ ਗਿਆ ਤੇ ਛਿਆਨਵੇਂ ਤਲਵਾਰ ਦੇ ਘਾਟ ਉਤਾਰੇ ਗਏ। ਬਾਕੀ ਦੇ ਸਿੰਘਾਂ ਉੱਤੇ ਡਾਕੇ ਤੇ ਕਤਲ ਦੇ ਝੂਠੇ ਕੇਸ ਬਣਾ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ। ਮਲੇਰਕੋਟਲੇ ਦੇ ਸਾਕੇ 'ਚ ਕੁਲ ਅਠੱਤਰ ਸਿੰਘ ਸ਼ਹੀਦ ਹੋਏ। ਇਹਨਾਂ 'ਚ ਦੋ ਸਿੰਘਣੀਆਂ ਵੀ ਸਨ।"

"ਹੱਛਾ", ਦਿਉਲ ਚੋਕਿਆਂ, "ਇਹ ਬੀਬੀਆਂ ਕੌਣ ਸਨ?"

"ਇਕ ਤਾ ਸੀ ਸਰਦਾਰਨੀ ਇੰਦਾਂ ਤੇ ਦੂਜੀ ਸੀ ਸਰਦਾਰਨੀ ਖੇਮ ਕੌਰ। ਉਹਨਾਂ ਨੂੰ ਤੋਪਾਂ ਨਾਲ ਨਾ ਉਡਾਇਆ ਗਿਆ। ਪਟਿਆਲਾ ਰਿਆਸਤ ਦੇ ਹਵਾਲੇ ਕੀਤਾ ਗਿਆ।"

"ਤੁਹਾਡੇ ਕੋਲ ਇਹਨਾਂ ਸਭਨਾਂ ਸ਼ਹੀਦਾਂ ਦੀ ਕੋਈ ਸੂਚੀ ਹੈ?"

"ਹੈ ਵੇ। ਬਾਅਦ 'ਚ, ਜਿੱਥੇ ਕਹੋਗੇ, ਪਹੁੰਚਾ ਦਿਆਂਗਾ।"

"ਤਸਵੀਰਾਂ ਵੀ ਤੁਹਾਡੇ ਕੋਲ ਹੋਣਗੀਆਂ, ਬਾਬਾ ਰਾਮ

ਸਿੰਘ ਤੇ ਹੋਰਨਾਂ ਦੀਆਂ ?"

"ਤਸਵੀਰਾਂ ਵੀ ਹੈ ਨੇ। ਤਸਵੀਰਾਂ ਨਹੀਂ, ਚਿਤਰ। ਇਕ ਨਾਮਧਾਰੀ ਮੁਸੱਵਰ ਦੇ ਬਣਾਏ ਹੋਏ। ਉਹਦਾ ਨਾਂ ਏ ਗਿਆਨ ਸਿੰਘ। ਉਹਨਾਂ ਆਪਣਾ ਤਖ਼ੱਲਸ ਮੁਸੱਵਰ ਰਖਿਆ ਹੋਇਆ ਸੀ। ਮਲੇਰਕੋਟਲੇ ਦੇ ਸਾਕੇ ਦਾ ਚਿੱਤਰ ਵੀ ਹੈ। ਸਭ ਕੁਝ ਤੁਹਾਨੂੰ ਕਲ੍ਹ ਸਵੇਰੇ ਪਹੁੰਚ ਜਾਏਗਾ। ਚਿਤਰ ਵਡੇ ਸਾਈਜ਼ ਦੇ ਨਹੀਂ, ਕਿਤਾਬੀ ਸਾਈਜ਼ ਦੇ ਹੋਣਗੇ। ਆਪੇ ਵਡੇ ਕਰਾ ਲੈਣਾ।"

"ਬਾਬਾ ਰਾਮ ਸਿੰਘ ਦਾ ਚਿਤਰ ਖ਼ਿਆਲੀ ਏ, ਜਾਂ ਕੋਈ ਤਸਵੀਰ ਵੇਖ ਕੇ ਬਣਾਇਆ ਗਿਐ ?"

"ਖ਼ਿਆਲੀ ਏ। ਮੈਂ ਮੁਸੱਵਰ ਨੂੰ ਪੁਛਿਆ ਸੀ। ਕਹਿਣ ਲੱਗਾ, ਸਤਿਗੁਰਾਂ ਮੈਨੂੰ ਦਰਸ਼ਨ ਦਿਤੇ। ਜਿਵੇਂ ਉਹ ਮੈਨੂੰ ਦਿਸੇ, ਉਵੇਂ ਹੀ ਮੈਂ ਉਹਨਾਂ ਨੂੰ ਚਿਤਰ ਦਿੱਤਾ। ਨਾਮਧਾਰੀ ਪ੍ਰਕਾਸ਼ਨਾਂ 'ਚ ਇਹੋ ਚਿਤਰ ਵਰਤਿਆ ਜਾਂਦੈ।"

ਦਿਉਲ ਨੇ ਉਹਨੂੰ ਆਪਣੇ ਹੋਟਲ ਦਾ ਪਤਾ ਦੇ ਦਿੱਤਾ। ਇਹ ਵੀ ਕਹਿ ਦਿੱਤਾ ਕਿ ਸਭ ਕੁਝ ਦੁਪਹਿਰੋਂ ਪਹਿਲਾਂ ਮਿਲ ਜਾਏ ਤਾਂ ਚੰਗਾ ਏ।

"ਆਜ਼ਾਦੀ ਦੀ ਲਹਿਰ 'ਚ ਨਾਮਧਾਰੀ ਕਿਸਰਾਂ ਰਹੇ ?" ਦਿਉਲ ਨੇ ਹੋਰ ਸਵਾਲ ਪੁਛਿਆ।

"ਬੜੇ ਚੰਗੇ ਰਹੇ। ਸਦਾ ਕੌਮ-ਪ੍ਰੱਸਤ ਸ਼ਕਤੀਆਂ ਦਾ ਸਾਥ ਦਿੱਤਾ। ਕਈ ਤਾਂ ਸਾਡੇ 'ਚੋਂ ਕਮਿਊਨਿਸਟ ਵੀ ਬਣੇ ਰਹੇ।"

"ਇਹ ਕਿਸ ਤਰ੍ਹਾਂ ? ਕਮਿਊਨਿਸਟ ਨਾ ਤਾਂ ਦੇਹਧਾਰੀ ਗੁਰੂ ਨੂੰ ਮੰਨਦੇ ਨੇ ਤੇ ਨਾ ਉਹਨੂੰ, ਜਿਹਦੀ ਦੇਹ ਨਹੀਂ।"

"ਦਿਉਲ ਸਾਹਿਬ, ਇਹ ਤਾਂ ਮੋਟੀ ਗੱਲ ਹੋਈ ਨਾ। ਬੜੇ ਸਿੱਖ ਨੇ, ਜਿਨ੍ਹਾਂ ਮਰਿਆਦਾ ਵੀ ਰਖੀ ਤੇ ਕਮਿਊਨਿਸਟ ਵੀ ਰਹੇ। ਇਕ ਵੇਲੇ ਕਮਿਊਨਿਸਟ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੀ ਲੜਦੇ ਹੁੰਦੇ ਸਨ। ਕਈ ਗੁਰਦਵਾਰੇ ਵੀ ਉਹਨਾਂ ਚਲਾਏ। ਬਾਬਿਆਂ ਨੂੰ ਵੇਖ ਲੋ। ਉਹ ਨੇਮੀ ਧਰਮੀ ਸਨ, ਪਰ ਸਾਂਝੀਵਾਲ ਵੀ ਪੂਰੇ ਸਨ। ਇਕ ਨਾਮਵਰ ਬਾਬੇ ਨੂੰ ਤਾਂ ਇਕ ਨਾਮਧਾਰੀ ਸੰਤ ਨੇ ਹੀ ਰਾਹੇ ਪਾਇਆ।"

"ਕਿਹੜਾ ਬਾਬਾ ਸੀ ਉਹ ?"

"ਬਾਬਾ ਸੋਹਨ ਸਿੰਘ ਭਕਨਾ। ਉਹੀਉ ਜਿਹੜੇ ਆਪਣੇ ਵੇਲੇ ਗ਼ਦਰ ਪਾਰਟੀ ਦੇ ਪ੍ਰਧਾਨ ਰਹੇ।"

"ਮੈਂ, ਆਜਿਜ਼ ਸਾਹਿਬ, ਬਾਬਾ ਜੀ ਦੇ ਪਿੰਡੋਂ ਹੋ ਕੇ ਆਇਆਂ, ਕੁਝ ਦਿਨਾਂ ਪਹਿਲਾਂ। ਉਹਨਾਂ ਦੀ ਸਮਾਧੀ ਵੀ ਵੇਖੀ ਏ।"

"ਬਾਬਾ ਜੀ ਨਾਮਧਾਰੀ ਲਹਿਰ ਨਾਲ ਸੰਨ ੧੮੯੬ 'ਚ ਜੁੜੇ। ਇਕ ਸਾਲ ਏਧਰ ਓਧਰ ਹੋ ਸਕਦੈ। ਉਹ ਤਿੰਨ ਪੀੜ੍ਹੀਆਂ ਦੇ ਇਕੋ-ਇਕ ਵਾਰਿਸ ਸਨ। ਪੈਂਹਠ ਏਕੜ ਜ਼ਮੀਨ ਉਹਨਾਂ ਦੇ ਹੱਥ ਆਈ। ਉਮਰ ਅਜੇ ਛੋਟੀ ਸੀ ਉਹਨਾਂ ਦੀ। ਸ਼ਾਇਦ ਸੋਲਵਾਂ ਚੜ੍ਹਿਆ ਸੀ ਅਜੇ। ਮਾਇਆ ਦਾ ਅੰਤ ਨਹੀਂ ਸੀ। ਐਯਾਸ਼ ਲੋਕਾ ਦੇ ਢਹੇ ਚੜ੍ਹ ਗਏ। ਦਿਨ ਰਾਤ ਸ਼ਰਾਬ ਕਬਾਬ ਦੇ ਦੌਰ ਚੱਲਣ ਲਗੇ। ਸ਼ਿਕਾਰ ਦਾ ਸ਼ੌਕ ਵੀ ਪੈ ਗਿਆ। ਸਿਰ 'ਤੇ ਕਰਜ਼ੇ ਚੜ੍ਹ ਗਏ। ਅੱਧੀ ਜ਼ਮੀਨ ਹੱਥੋਂ ਨਿਕਲ ਗਈ। ਦਸ ਸਾਲ ਉਹਨਾਂ ਦੇ ਏਸੇ ਤਰ੍ਹਾਂ ਲੰਘ ਗਏ।

"ਸਾਡੇ ਇਕ ਸੰਤ ਹੁੰਦੇ ਸਨ, ਕੇਸਰ ਸਿੰਘ ਨਾਮਧਾਰੀ। ਮਿੱਠੀ ਤੇ ਸ਼ੁਧ ਬਾਣੀ ਪੜ੍ਹਦੇ ਸਨ। ਉਹ ਇਕ ਵਾਰੀ ਬਾਬਾ ਭਕਨੇ ਦੇ ਪਿੰਡ ਗਏ। ਗੁਰਦਵਾਰੇ 'ਚ ਕੀਰਤਨ ਕੀਤਾ। ਬਾਬਾ ਫ਼ਰੀਦ ਦੀ ਬਾਣੀ ਗੌਂ ਰਹੇ ਸਨ। ਉਸ ਸਮੇਂ ਬਾਬਾ ਭਕਨਾ ਬਾਹਰੋਂ ਲੰਘ ਰਹੇ ਸਨ। ਧੁਨੀ ਸੁਣ ਕੇ ਓਥੇ ਹੀ ਕੀਲੇ ਗਏ। ਅੰਦਰ ਜਾ ਕੇ ਦੀਵਾਨ 'ਚ ਬਹਿ ਗਏ। ਉਸ ਦਿਨ ਤੋਂ ਬਾਅਦ ਬਾਬਾ ਜੀ ਦੀ ਤੇ ਸੰਤ ਕੇਸਰ ਸਿੰਘ ਨਾਮਧਾਰੀ ਦੀ ਸੰਗਤ ਨਾ ਛੁੱਟੀ। ਪਰ ਐਯਾਸ਼ਾਂ ਦੀ ਸੁਹਬਤ ਜ਼ਰੂਰ ਛੁਟ ਗਈ। ਸਾਡੇ ਸੰਤਾਂ ਦੀ ਸੁਹਬਤ ਓਦੋਂ ਹੀ ਛੁੱਟੀ, ਜਦੋਂ ਬਾਬਾ ਜੀ ਕਮਾਈ ਕਰਨ ਅਮਰੀਕਾ ਚਲੇ ਗਏ।"

"ਇਹ ਕਦੋਂ ਕੁ ਦੀ ਗੱਲ ਏ ?"

"ਸੰਨ ਯਾਦ ਨਹੀਂ। ਪਿਛਲ ਸਦੀ ਦੇ ਪਹਿਲੇ ਦੱਸਾਂ ਸਾਲਾਂ ਦੀ ਹੋਏਗੀ।"

"ਸੰਤ ਕੇਸਰ ਸਿੰਘ ਹੁਣ ਕਿੱਥੇ ਨੇ ?" ਦਿਉਲ ਨੇ ਪੁਛਿਆ।

"ਗੁਰਪੁਰੀ। ਸਤਿਗੁਰੂ ਰਾਮ ਸਿੰਘ ਦੇ ਚਰਨਾਂ 'ਚ। ਪਰ ਉਹਨਾਂ ਦਾ ਡੇਰਾ ਭਕਨੇ ਦੇ ਇਲਾਕੇ 'ਚ ਅਜੇ ਵੀ ਚਲਦੈ।"

ਆਜਿਜ਼ ਅਟਕ ਗਿਆ। ਅਚੇਤੇ ਹੀ ਉਹਦਾ ਹੱਥ ਪਿੱਛੇ ਚਲਾ ਗਿਆ। ਉਹਨੇ ਆਪਣੀ ਘੜੀ ਚੁੱਕੀ ਤੇ ਪਾ ਲਈ। ਦਿਉਲ ਨੇ ਅਗਾਂਹ ਸੜਕ ਵਲ ਵੇਖਿਆ। ਉਹ ਲੁਧਿਆਣੇ ਵੜ ਚੁਕੇ ਸਨ। ਸ਼ਹਿਰ ਦੀਆਂ ਰੋਸ਼ਨੀਆਂ ਦਿਸ ਰਹੀਆਂ ਸਨ।

ਆਜਿਜ਼ ਦੇ ਮੂੰਹ 'ਤੇ ਮੁਸਕੜੀ ਆ ਗਈ। ਬੋਲਿਆ,

"ਪਰ ਦਿਉਲ ਸਾਹਿਬ, ਸੰਤਾਂ ਨੇ ਤਾਂ ਸਿਰਫ਼ ਇਹ ਹੀ ਕੀਤਾ ਕਿ ਉਹਨਾਂ ਬਾਬੇ ਭਕਨੇ ਨੂੰ ਭੁੱਲੀ ਪੈਣੋਂ ਰੋਕ ਲਿਆ। ਜਾਂ ਇਹ ਸਿੱਧ ਕੀਤਾ ਕਿ ਮਿੱਠੀ ਤੇ ਸ਼ੁੱਧ ਬਾਣੀ-ਨਾਮਧਾਰੀਆਂ ਦੀ-ਕੌਤਕ ਕਰ ਸਕਦੀ ਏ। ਕਮਾਈ ਸਾਰੀ ਬਾਬਾ ਜੀ ਦੀ ਆਪਣੀ ਏ। ਮਹਾਨ ਯੋਧੇ ਸਨ ਉਹ। ਮਹਾਨ ਇਨਕਲਾਬੀ ਸਨ। ਸ਼ਹੀਦਾਂ ਦੇ ਸ਼ਹੀਦ। ਮੇਰਾ ਸੀਸ ਉਹਨਾਂ ਅਗੇ ਨਿਵਦੈ।"

"ਆਜਿਜ਼ ਸਾਹਿਬ, ਉਹ ਤਾਂ ਗੋਲ ਪਗੜੀ ਨਹੀਂ ਸਨ ਬੰਨ੍ਹਦੇ", ਦਿਉਲ ਨੇ ਮਜ਼ਾਕ ਕੀਤਾ।

"ਉਹਨਾਂ ਦੀ ਪਗੜੀ ਜਿਹੋ ਜਿਹੀ ਵੀ ਸੀ, ਮੈਂ ਤਾਂ ਉਸਨੂੰ ਗੋਲ ਹੀ ਸਮਝਦਾ ਹਾਂ।"...

# ਬੁਢੇਪਾ

## ਸੁਖੁ ਦੂਖੁ ਦੁਇ ਦਰਿ ਕਪੜੇ

—ਸਾਧੂ ਸਿੰਘ ਕਿਸਾਨ

ਜੇਹੜੇ ਸੌ ਸਾਲ ਤੋਂ ਅੱਗੇ ਚਲੇ ਜਾਣ ਓਹ ਵਡੇਰੇ ਹੋਂਦੇ ਨੇ ਜਾਂ ਜੇਹੜੇ ਦਿਲ ਛੱਡ ਜਾਣ। ਸਰੀਰੋਂ ਨਕਾਰੇ ਹੋ ਜਾਣ ਓਹ ਵਡੇਰੇ ਹੋਏ ਸਮਝਣੇ ਚਾਹੀਦੇ ਨੇ। ਮੈਂ ਨੌਵੇਂ ਦਹਾਕੇ ਦਾ ਪੰਜਵਾਂ ਹਿੱਸਾ ਪੂਰਾ ਕਰਕੇ ਵੀ ਉਪਰਲੀ ਕਿਰਸੇ ਸ੍ਰੇਣੀ 'ਚ ਸ਼ਾਮਲ ਨਹੀਂ। ਫਿਰ ਵੀ ਦੁੱਖ ਸੁੱਖ ਕੱਪੜੇ ਤਾਂ ਬਥੇਰੇ ਹੰਢਾਈ ਬੈਠਾ। ਹਾਂ! ਥੋੜਾ ਮਟਕ ਨਾਲ ਤੁਰਨਾ।

ਏਥੇ ਤਿੰਨ ਕੁ ਦਾ ਜ਼ਿਕਰ ਈ ਹੋਇਗਾ।

ਜਨਮ ਦਾਤੀ ਮਾਂ ਦਾ ਵਿਛੋੜਾ ਦਸ ਕੁ ਸਾਲ ਦੀ ਉਮਰੇ ਪੈ ਗਿਆ। ਦੋ ਵੱਡੀਆਂ ਭੈਣਾਂ, ਇਕ ਵੱਡੀ ਮਾਤਾ ਅਤੇ ਦਾਦੀ ਮਾਂ ਨੇ ਇੰਜ ਸੰਭਾਲਿਆ। ਬਹੁਤਾ ਦਰਦ ਨਾ ਮੰਨਿਆ। ਵਰ੍ਹੇ ਕੁ ਵਿਚ ਤੀਸਰੀ ਮਾਤਾ, ਮਾਸੀ ਜੀ ਲਖਬੀਰ ਕੌਰ ਨੇ ਆ ਕੇ ਇੰਨਾਂ ਦੁਲਾਰਿਆ, ਜਿਵੇਂ ਜਨਨੀ ਜੀ ਪਈ ਹੋਵੇ। ਸਤਾਰਵੇਂ ਸਾਲ 'ਚ ਸੰਤ ਨਗਰ ਸਿਰਸਾ ਆਏ, ਸਤਿਗੁਰੂ ਪਰਤਾਪ ਸਿੰਘ ਜੀ ਰੋਜ਼ ਹੀ ਦਰਸ਼ਨ ਦੇਣੇ, ਜਿਸ ਦਿਨ ਵਾਰੇ 'ਚ ਔਂਦੇ। ਬਿਰਹੋਂ ਭਰੇ ਸਬਦਾਂ ਨਾਲ ਵੈਰਾਗੀ ਹੋਂਦੇ। ਨਾਲੇ ਸੰਗਤ ਨੂੰ ਰੁਆਂਦੇ।

ਬਾਪੂ ਜੀ ਨੇ ਸੰਤ ਹਰਨਾਮ ਸਿੰਘ ਬਲ੍ਹੜ ਕੇ ਵਾਲਿਆਂ ਕੋਲ ਵਾਜਾ ਸਿਖਾਣ ਲਇਆ। ਕਿ ਸੰਗਤ ਵਿਚ ਪਛਾਣ ਬਣ ਜਾਂਦੀ ਏ। ਮੈਂ ਤਾਂ ਵਿਹਾਰਾਂ ਵਿਚ ਫਸਿਆ ਰਿਹਾ। ਬਲੀ ਸਿੰਘ ਦਾ ਹੱਥ ਅਭਿਆਸ ਹੋਣ ਕਰ। ਚੰਗਾ ਚੱਲ ਪਿਆ।

ਏਥੇ ਈ ਵਾਰੇ 'ਚ ਹਜ਼ੂਰ ਨੇ ਸ਼ਬਦ ਪੜ੍ਹਿਆ। ਬਲੀ ਸੀ ਤੋਂ ਪੂਰਾ ਨਾ ਬਣਿਆ। ਹਜ਼ੂਰ ਨੇ ਵਾਜਾ ਵਜਾ ਕੇ ਦੱਸਿਆ ਤਾਂ ਏਹਦਾ ਹੱਥ ਫਿਰ ਕਦੀ ਨਹੀਂ ਰੁਕਿਆ।

ਸਵੇਰ ਸ਼ਾਮ ਦੋਏ ਵੇਲੇ ਸੰਗਤ ਵਿਚ ਜਾਣਾ। ਸਤਿਗੁਰਾਂ-ਸਾਧਾਂ-ਬਾਪੂ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਂ ਲੈ ਲੈ ਕੂਕਾਂ ਮਾਰਨੀਆਂ, ਕੱਲਿਆਂ ਬੈਹ ਕੇ ਸੋਚਣਾ ਬਿਨ ਮਿਲੇ ਬਿਨ ਵੇਖੇ ਬਿਨ ਪਿਆਰ ਪਏ ਦਾ ਵਿਛੋੜਾ ਕਿੰਝ ਰੁਆ ਸਕਦੈ?

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਤੇ ਵੀ ਤੇ ਵਹਿਮੀਂ ਜੀ ਦੇ ਲਾਡਲੇ ਹੋਣ ਕਰ ਵੀ ਬੜਾ ਪਿਆਰ ਦੁਲਾਰ ਬਖਸ਼ਿਆ। ਓਹ ਤੇ ਹਰ ਕਿਸੇ ਨੂੰ ਇੰਜ ਹੀ ਪਿਆਰਦੇ, ਹਰ ਕੋਈ ਇਹੋ ਸਮਝਦਾ। ਮੇਰੇ ਨਾਲ ਬਹੁਤਾ ਮੋਹ ਕਰਦੇ ਨੇ।

ਓਹ ਦਿਨ ਹੁਣ ਵਾਂਗੂੰ ਸੱਜਰਾ ਏ। ਖੇਤ ਵਿਚ ਕੰਮ ਕਰਦੇ ਨੂੰ ਕਿਸੇ ਆ ਕਰੰਟ ਮਾਰਿਆ। ਸਤਿਗੁਰੂ ਜੀ ਚਲੇ ਗਏ! ਹੈ, ਇਹ ਕਿਵੇਂ ਹੋ ਸਕਦੈ! ਇਹ ਨਹੀਂ ਹੋ ਸਕਦਾ। ਆਲੇ ਦੁਆਲੇ ਵੇਖਿਆ, ਹੇਠਾਂ ਉੱਤੇ ਵੇਖਿਆ, ਜ਼ਿੰਮੀ ਅਸਮਾਨ ਵੱਲ ਵੇਖਿਆ, ਸਾਰੇ ਸੁੰਞ ਪੱਸਰੀ ਪਈ ਏ। ਥੋੜੀ ਹੋਸ਼ ਆਈ ਡਾਡਾਂ ਨਿਕਲ ਗਈਆਂ। ਇਕੱਲੇ ਨੂੰ ਉੱਚੀ ਰੋਂਦਾਂ ਵੇਖ। ਰੋਟੀ ਲਈ ਔਂਦੇ ਭੈਣ ਜੀ ਭੱਜ ਪਏ। ਹੈ! ਕੀ ਹੋਇਆ ਈ? ਕਿੰਨਾਂ ਚਿਰ ਕੁਝ ਆਖਿਆ ਨਾ ਗਿਆ, ਭੈਣ ਜੀ ਆਲੇ ਦੁਆਲੇ ਵੇਖਣ। ਕੋਈ ਸੱਪ ਸਪੂੰਗੜਾ ਨਾ ਹੋਵੇ, ਅਸੀਂ ਇੰਨਾ ਆਖਿਆ, ਸਤਿਗੁਰੂ ਜੀ ਚਲੇ ਗਏ। ਭੈਣ ਜੀ ਆਖਣ। ਇੰਜ ਨਾ ਆਖ ਸਤਿਗੁਰੂ ਨਹੀਂ ਜਾ ਸਕਦੇ। ਜਦੋਂ ਜਰਾ ਸਮਝ ਆਈ ਓਹ ਵੀ ਮੇਰੇ ਵਾਂਗੂੰ ਹੋ ਗਏ। ਗੁਰਬਾਣੀ ਸਾਹਵੇ ਆਖੜੀ। 'ਵਿਛੋੜਾ ਸੁਣੇ ਦੁੱਖ'।



ਕੁਝ ਦਿਨਾਂ ਬਾਦ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਓਵੇਂ ਈ ਕੁਰਲਾਂ ਦਾ ਪਾ ਕੇ ਮਿਲਿਆ। ਏਹਨਾਂ ਗਲੋਕੜੀ 'ਚ ਲੈ ਧੀਰਜ ਤੇ ਪਿਆਰ ਨਾਲ ਸੰਭਾਲਿਆ। ਅਗੋਂ ਏਨਾਂ ਲਾਡ ਲਡਾਇਆ,ਵਿਛੋੜੇ ਨੂੰ ਸਿਰ ਚੁੱਕਣਾ ਨਾ ਮਿਲਿਆ।

ਅੱਧੀ ਸਦੀ ਅੱਧੀ ਘੜੀ ਜਿਓਂ ਗੁਜ਼ਰ ਗਈ, ਚੁੱਪ 'ਚੋਂ ਵਿਛੋੜੇ ਦੀਆਂ ਸੋਆਂ ਪੈਣ ਲੱਗੀਆਂ। ਇਕ ਦਿਨ ਇਕੱਲ 'ਚ ਨਹੋਰਾ ਮਾਰਿਆ। ਅਨੇਕ ਸਿਖ਼ਰਾਂ ਸਿਰਜਣ ਹਾਰਿਆ। ਇਕ ਸਿਖ਼ਰ ਗੁਰੂ-ਉਮਰਾਂ ਦੀ ਸਿਰਜ ਦੇਵੇ। ਬਚਪਨ ਸਮੇਂ ਜੋਤਸ਼ੀਆਂ ਵਲੋਂ ਦੱਸੀ ਮੇਰੀ ਉਮਰ। ਆਪਣੀ ਉਮਰ 'ਚ ਸ਼ਾਮਲ ਕਰ ਲੈ। ਪਰ (ਸੁਣਿਐ ਬਾਬਰ ਪਿਓ ਨੇ ਪੁੱਤਰ ਹੁਮਾਯੂੰ ਨੂੰ ਬਚਾ ਲਿਆ ਸੀ) ਪੁੱਤਰ ਵਰਗੇ ਸਿੱਖ ਦੀ ਪਿਤਾ ਸਮਾਨ ਗੁਰੂ ਨੇ ਬੇਨਤੀ ਨੂੰ 'ਵੇਖੋ!' ਕਹਿ ਕੇ ਟਾਲ ਦਿੱਤਾ। ਮੇਰਾ ਦਿਲ ਉਦੋਂ ਈ ਹਿੱਲਣਾ ਸ਼ੁਰੂ ਹੋ ਗਿਆ।

ਫੇਰ ਕਦੀ ਕੋਈ ਗੱਲ ਕਰਨ ਦਾ ਹੌਸਲਾ ਮੈਂ ਨਹੀਂ ਕੀਤਾ। ਸਸਕਾਰ ਵਾਲੇ ਦਿਨ ਦਰਸ਼ਨਾਰਥੀਆਂ ਦੀਆਂ ਲੰਮੀਆਂ ਲੈਣਾਂ ਲੰਘਦਾ ਮੈਂ ਸਟੇਜ ਤੇ ਰਾਗੀਆਂ ਨੇੜੇ ਪੁੱਜ ਗਿਆ। ਕਦੀ ਵੀ ਕਿਸੇ ਦੇ ਆਖ਼ਰੀ ਦਰਸ਼ਨ ਮੈਂ ਨਹੀਂ ਕੀਤੇ, ਇਕ ਲੋਹੇ ਦੀ ਛੜ ਜਿਹੀ ਨੂੰ ਹੱਥ ਪਾ ਕੇ ਬਹਿ ਗਿਆ, ਪਤਾ ਨਹੀਂ ਕਿਵੇਂ ਉਬਾਲ ਆਇਆ। ਰਾਗੀਆਂ ਕੋਲ ਖਲੋ ਕੇ ਢਾਹ ਮਾਰੀ, 'ਐਸਾ ਕੋਈ ਨਾ ਮਿਲਿਆ। ਮੈਂ ਢੂੰਡ ਥੱਕੀ,

ਜੇਹੜਾ ਗਿਆਂ ਨੂੰ ਮੋੜ ਲਿਆਂਵਦਾ ਈ ਤੇ ਡਿੱਗ ਪਿਆ।

ਜਦੋਂ ਫੇਰ ਕੀਰਤਨੀਆਂ ਨੇ ਮਾਨਧਾਤਾ, ਪ੍ਰਿਥੂ, ਰਾਵਣ ਜਹਿਆਂ ਦਾ ਜਾਣਾ ਦੱਸਿਆ। ਮੈਨੂੰ ਫਿਰ ਉਬਾਲ ਆਇਆ। ਬਲਵੰਤ ਕੋਲ ਖਲੋ ਕੇ ਢਾਹੀ ਮਾਰੀਆਂ-

"ਵਿਛੋੜਾ ਨਾ ਕਿਸੇ ਦੇ ਪੇਸ਼ ਆਵੇ...

ਕਿਸੇ ਦਾ ਯਾਰ ਨਾ ਇੰਜ ਰੁੱਸ ਕੇ ਜਾਵੇ...।"

ਵਰਿਆਮ ਨੇ ਡਿੱਗਣੋਂ ਬਚਾ ਲਿਆ।

ਤਾਹੀਓਂ ਸੰਤ ਜਗਤਾਰ ਸਿੰਘ ਜੀ ਨੇ ਇਸ਼ਾਰਾ ਕਰ ਦਿੱਤਾ। ਉੱਠ ਕੇ ਬਾਹਰ ਹੋ ਜਾਓ। ਸਸਕਾਰ ਨੂੰ ਲੇਟ ਹੋ ਰਹੇ ਆਂ। ਬਾਹਰ ਨਿਕਲ ਮੰਦਰ ਦੀ ਕੰਧ ਨਾਲ ਢਹਿ ਪਿਆ। ਬਹਿ ਗਿਆ ਸਸਕਾਰ ਹੋਂਦਾ ਵੇਖਣ ਦੀ ਤਾਘ ਨਹੀਂ ਸੀ, ਦੂਰ ਲਾਂਘੂ ਲੱਗਿਆ ਵੇਖਿਆ ਕੀਰਤਨ ਸੋਹਲੇ ਬਾਦ ਸੁਣਿਆ, "ਸਾਧ ਸੰਗਤ ਜੀ! ਇਕ ਐਲਾਨ ਹੋ ਰਿਹੈ। ਕੋਈ ਜੈਕਾਰਾ ਨਾ ਬੁਲਾਇਆ ਜਾਵੇ।" ਮਾਤਾ ਜੀ ਦੇ ਹੁਕਮ ਨਾਲ ਸ੍ਰੀ ਉਦੇ ਸਿੰਘ ਜੀ ਨੂੰ ਸਭ ਕੁਝ ਪ੍ਰਬੰਧ ਸੌਂਪਿਆ ਗਿਆ ਹੈ।" ਸੰਗਤ ਨੇ ਚੁੱਪ ਹੁੰਗਾਰਾ ਭਰਿਆ ਜਿਵੇਂ ਏਥੇ ਨਿਤਨੇਮ ਹੋ ਰਿਹਾ ਹੋਵੇ।

ਕਈ ਕਲਪਦੇ ਵੇਖੇ ਮੇਰੇ ਦਿਲ ਨੂੰ ਧਰਵਾਸ ਜਿਹਾ ਹੋ ਗਿਆ ਕਿ ਜੀਵਿਆ ਜਾ ਸਕਦਾ ਹੈ।

ਅਗਲੇ ਦਿਨ ਅਸੀਂ ਚਾਰ ਜਣੇ ਮਾਸਟਰ ਜੀ, ਬਲੀ ਸਿੰਘ, ਗੁਰਭੇਜ ਤੇ ਮੈਂ ਭਾਲ ਕਰਦੇ ਸ੍ਰੀ ਹਜ਼ੂਰ ਦੇ ਚੁਬਾਰੇ ਅਗੇ ਜਾ ਖੜੇ। ਅੰਦਰੋਂ ਇਸ਼ਨਾਨ ਕਰ। ਸੁੱਚੇ ਬਸਤਰ ਪਹਿਨ। ਦਰਵਾਜ਼ਾ ਖੋਹਲ ਕੇ ਬਾਹਰ ਆਏ। ਤਾਂ ਓਹ ਪਹਿਲੇ ਦਰਸ਼ਨ ਥੋੜਾ ਮੁਸਕਾਂਦਾ ਮੁਖੜਾ ਦੇਖਤ ਹੀ ਸੁਧ ਕੀ ਨਾ ਸੁਧ। ਸਤਿਗੁਰੂ ਪ੍ਰਤਾਪ ਸਿੰਘ ਸਤਿਗੁਰੂ ਜਗਜੀਤ ਸਿੰਘ, ਸਤਿਗੁਰੂ ਉਦੇ ਸਿੰਘ ਤ੍ਰਿਮੂਰਤੀ ਦੇ ਦਰਸ਼ਨ ਹੋ ਗਏ, ਇਹ ਇਸ ਉਮਰ ਬੁਢੇਪੇ ਨੂੰ ਹੀ ਸਾਰਾ ਸ਼ਰਫ਼ ਹਾਸਲ ਹੋਇਐ। ਏਨੇ ਦੁਖਾਂ ਵਿਚੋਂ ਲੰਘਦਿਆਂ ਸੁਖ ਵੀ ਪ੍ਰਾਪਤ ਹੋ ਗਿਐ।

ਮੈਂ ਹੱਥ ਜੋੜ ਕੇ ਖੜੋ ਗਿਆ। ਹਜ਼ੂਰ ਨੇ ਵੀ ਹੱਥ ਜੋੜੇ ਹੋਏ ਨੇ। ਇੰਜ ਅਪਲਕ ਅੱਖਾਂ ਨਾਲ ਤੱਕਦਿਆਂ ਪਰਨਾਮ ਕਰਨ ਦੀ ਸੋਝੀ ਨਾ ਰਹੀ। ਕੋਲ ਖੜ੍ਹੇ ਗੁਰਭੇਜ ਨੇ ਆਖਿਆ, ਬੱਸ ਹੋ ਗਈ ਗੱਲ।

ਇਸ ਤੋਂ ਬਾਦ ਕਿੰਨੀ ਵਾਰ ਫਿਰ ਦੀਦਾਰੇ ਕੀਤੇ ਨੇ। ਪਰ ਜਦੋਂ ਥੋੜ੍ਹਾ ਵੇਹਲ ਮਿਲਦੈ। ਓਹੋ ਸਰੂਪ ਅੰਤਰ ਅੱਖਾਂ ਅੱਗੇ ਆ ਨਮੂੰਦਾਰ ਹੋਂਦੈ।

ਸ਼ਾਲਾ! ਇੰਜੇ ਵੀ ਔਂਦਾ ਰਹੇ।

*ਵੀ.ਪੀ.ਓ ਬੁਢੀਮਾੜੀ*
*(ਰਾਮਪੁਰ) ਸਿਰਸਾ,*
*ਹਰਿਆਣਾ-੧੨੫੧੦੨*

## ਉਰਮਿਲਾ ਆਨੰਦ ਨਹੀਂ ਰਹੇ

'ਨਵਾਂ ਜ਼ਮਾਨਾ' ਦੇ ਮੁੱਖ ਸੰਪਾਦਕ ਕਾਮਰੇਡ ਜਗਜੀਤ ਸਿੰਘ ਆਨੰਦ ਦੀ ਧਰਮ ਪਤਨੀ ਅਤੇ ਇਸਤਰੀ ਲਹਿਰ ਦੇ ਮੋਢੀਆਂ 'ਚੋਂ ਸ੍ਰੀਮਤੀ ਉਰਮਿਲਾ ਆਨੰਦ ਜੀ ਨਹੀਂ ਰਹੇ ਹਨ। ਉਹ ੮੪ ਵਰ੍ਹਿਆਂ ਦੇ ਸਨ। ਉਰਮਿਲ ਆਨੰਦ ਜੀ ਪੰਜਾਬੀ ਦੇ ਨਾਮਵਰ ਲੇਖਕ ਸ੍ਰੀ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਧੀ ਸਨ। ਉਰਮਿਲਾ ਆਨੰਦ ਜੀ ਪਿਛਲੇ ਇਕ ਮਹੀਨੇ ਤੋਂ ਢਿੱਲੇ-ਮੱਠੇ ਸਨ ਅਤੇ ਹਾਲਤ ਖਰਾਬ ਹੋਣ ਤੋਂ ਬਾਅਦ ਉਨ੍ਹਾਂ ਨੂੰ ਸੋਮਵਾਰ ਜਲੰਧਰ ਦੇ ਇਕ ਨਿੱਜੀ ਹਸਪਤਾਲ 'ਚ ਦਾਖਲ ਕਰਵਾਇਆ ਗਿਆ ਸੀ ਅਤੇ ਬੁੱਧਵਾਰ ਰਾਤੀਂ ਅਪਰੇਸ਼ਨ ਤੋਂ ਬਾਅਦ ਉਨ੍ਹਾਂ ਦੀ ਹਾਲਤ ਵਿਗੜ ਗਈ ਸੀ। ਉਨ੍ਹਾਂ ਨੇ ਵੀਰਵਾਰ ਬਾਅਦ ਦੁਪਹਿਰ ਦੋ ਵਜੇ ਆਖਰੀ ਸਾਹ ਲਿਆ। ਉਰਮਿਲਾ ਆਨੰਦ ਆਪਣੇ ਪੁੱਤਰ ਸੁਕੀਰਤ ਆਨੰਦ ਸਮੇਤ ਪਰਾਵਰ ਅਤੇ 'ਨਵਾਂ ਜ਼ਮਾਨਾ' ਪਰਵਾਰ ਨੂੰ ਰੋਂਦਿਆਂ ਛੱਡ ਕੇ ਤੁਰ ਗਏ ਹਨ। ਉਨ੍ਹਾਂ ਦਾ ਅੰਤਮ ਸੰਸਕਾਰ ਸ਼ੁੱਕਰਵਾਰ ਬਾਅਦ ਦੁਪਹਿਰ ਇਕ ਵਜੇ ਮਾਡਲ ਟਾਊਨ ਦੇ ਸ਼ਮਸ਼ਾਨਘਾਟ ਵਿਖੇ ਕੀਤਾ ਗਿਆ। ਇਸ ਤੋਂ ਪਹਿਲਾਂ ਉਨਾਂ ਦੀ ਮ੍ਰਿਤਕ ਦੇਹ ਨੂੰ 'ਨਵਾਂ ਜ਼ਮਾਨਾ' ਦੇ ਦਫ਼ਤਰ ਵਿਖੇ ਅੰਤਮ ਦਰਸ਼ਨਾਂ ਲਈ ਰੱਖਿਆ ਗਿਆ। ਉਰਮਿਲਾ ਆਨੰਦ ਜੀ ਆਪਣੇ ੬ ਭੈਣਾਂ-ਭਰਾਵਾਂ 'ਚੋਂ ਤੀਜੇ ਨੰਬਰ 'ਤੇ ਸਨ। ਉਨ੍ਹਾਂ ਨੂੰ ਉੱਘੇ ਬਾਲ ਲੇਖਕ ਹਿਰਦੇਪਾਲ ਸਿੰਘ ਦੀ ਭੈਣ ਹੋਣ ਦਾ ਮਾਣ ਵੀ ਹਾਸਲ ਸੀ।

ਉਰਮਿਲਾ ਆਨੰਦ ਜੀ ਛੋਟੀ ਉਮਰੇ ਹੀ ਸਿਆਸਤ 'ਚ ਕੁੱਦ ਪਏ ਸਨ ਅਤੇ 'ਕੱਢ ਦਿਓ ਬਾਹਰ ਫਰੰਗੀ ਨੂੰ' ਨਾਟਕ 'ਚ ਹਿੱਸਾ ਲੈਣ ਕਾਰਨ ਪਹਿਲੀ ਵਾਰ ੧੯੪੬ 'ਚ ਗ੍ਰਿਫ਼ਤਾਰ ਕੀਤਾ ਗਿਆ ਸੀ। ਉਹ ਇਸਤਰੀ ਲਹਿਰ ਦੇ ਮੋਢੀ ਆਗੂਆਂ 'ਚੋਂ ਇਕ ਸਨ ਅਤੇ ਪਹਿਲੀਆਂ ਮਹਿਲਾ ਕਲਾਕਾਰਾਂ 'ਚ ਵੀ ਉਨ੍ਹਾਂ ਦਾ ਨਾਂਅ ਸ਼ੁਮਾਰ ਸੀ। ਉਰਮਿਲਾ ਆਨੰਦ ਜੀ ਪਹਿਲੇ ਮਹਿਲਾ ਕਾਲਮ ਨਵੀਸਾਂ 'ਚੋਂ ਇਕ ਸਨ। ਉਨ੍ਹਾਂ ਨੇ ਉਸ ਵੇਲੇ ਦੇ ਨਾਮਵਰ ਪੰਜਾਬੀ ਮੈਗਜ਼ੀਨ 'ਪ੍ਰੀਤਲੜੀ' ਅਤੇ ਬਾਅਦ 'ਚ 'ਨਵਾਂ ਜ਼ਮਾਨਾ' ਲਈ ਲੰਮਾ ਸਮਾਂ ਲਿਖਿਆ।

ਉਰਮਿਲਾ ਆਨੰਦ ਜੀ ੬੦ਵਿਆਂ ਵਿਚ ਰੋਜ਼ਾਨਾ 'ਅਜੀਤ' 'ਚ ਔਰਤਾਂ ਦਾ ਕਾਲਮ 'ਸੁਘੜ ਸੁਆਣੀ' ਵੀ ਲਿਖਦੇ ਰਹੇ। ਉਨ੍ਹਾਂ ਨੇ ਦੋ ਕਿਤਾਬਾਂ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ। ਉਹਨਾਂ 'ਚੋਂ ਇਕ ਹੈ 'ਧਰੇਕ ਪੁੰਗਰ ਪਈ' ਅਤੇ ਦੂਜੀ ਹੈ, 'ਪ੍ਰੀਤ ਨਗਰ, ਬੁਝਦੇ ਪਛਾਵੇਂ' ਜੋ ਕਿ ਨੌਜਵਾਨ ਲੜਕੀਆਂ ਦੇ ਮਸਲਿਆਂ ਨਾਲ ਸੰਬੰਧਤ ਹੈ।

ਉਰਮਿਲਾ ਆਨੰਦ ਜੀ ਦਾ ਵਿਆਹ ੧੯੫੧ 'ਚ ਉਘੇ ਕਮਿਊਨਿਸਟ ਆਗੂ ਜਗਜੀਤ ਸਿੰਘ ਆਨੰਦ ਜੀ ਨਾਲ ਹੋਇਆ।

ਉਨ੍ਹਾਂ ਨੇ ਮਹਿੰਗਾਈ ਅਤੇ ਜ਼ਮੀਨੀ ਸੁਧਾਰਾਂ ਲਈ ਵਿੱਢੇ ਅੰਦੋਲਨਾਂ 'ਚ ਤਿੰਨ ਵਾਰੀ ਜੇਲ੍ਹ ਯਾਤਰਾ ਵੀ ਕੀਤੀ।

ਉਰਮਿਲਾ ਆਨੰਦ ਜੀ ਸਾਹਿਤਕ ਜਥੇਬੰਦੀਆਂ ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਪੰਜਾਬੀ ਲੇਖਕ ਸਭਾ ਜਲੰਧਰ ਨਾਲ ਲੰਮਾ ਸਮਾਂ ਜੁੜੇ ਰਹੇ।

# ਮਿਰਜ਼ਾ ਗ਼ਾਲਿਬ ਦੇ ਕੁਝ ਲਤੀਫ਼ੇ

*ਪੇਸ਼ਕਸ਼ : ਮਨੋਹਰ 'ਸਾਦਿਕ'*

ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰਸ਼ਾਹ ਜ਼ਫ਼ਰ ਨੇ ਆਪਣੇ ਉਸਤਾਦ ਸ਼ੇਖ਼ ਇਬਰਾਹੀਮ 'ਜ਼ੌਕ' ਦੇ ਇੰਤਕਾਲ (੧੮੫੪) ਤੋਂ ਬਾਅਦ ਮਿਰਜ਼ਾ ਗ਼ਾਲਿਬ ਨੂੰ ਆਪਣਾ ਉਸਤਾਦ ਨਿਯੁਕਤ ਕੀਤਾ। ਗ਼ਾਲਿਬ ਨੂੰ ਮੁਗ਼ਲੀਆ ਖ਼ਾਨਦਾਨ ਦਾ ਇਤਿਹਾਸ ਲਿਖਣ ਦਾ ਕੰਮ ਸੌਂਪਿਆ ਅਤੇ 'ਨਜਮੁਦੌਲਾ ਦਬੀਰ-ਉਲ-ਮੁਲਕ ਤੇ 'ਨਿਜ਼ਾਮੇ-ਜੰਗ' ਵਰਗੀਆਂ ਉਪਾਧੀਆਂ ਨਾਲ਼ ਸਨਮਾਨਤ ਕੀਤਾ।

ਮਿਰਜ਼ਾ ਗ਼ਾਲਿਬ ਦੇ ਬਹੁਤ ਹੀ ਪਿਆਰੇ ਅਤੇ ਨਜ਼ਦੀਕੀ ਸ਼ਾਗਿਰਦ ਮੌਲਾਨਾ ਅਲਤਾਫ਼ ਹੁਸੈਨ 'ਹਾਲੀ' ਪਾਣੀਪਤੀ ਅਨੁਸਾਰ- 'ਮਿਰਜ਼ਾ ਬਹੁਤ ਹੀ ਸ਼ਿਸ਼ਟ, ਸਭਿੱਯ ਤੇ ਮਿਲਣਸਾਰ ਇਨਸਾਨ ਸਨ। ਉਹ ਮਿੱਠ-ਬੋਲੜੇ, ਜ਼ਿੰਦਾ-ਦਿਲ ਤੇ ਹਾਜ਼ਰ-ਜਵਾਬ ਸਨ। ਉਹ ਬਹੁਤ ਜ਼ਿਆਦਾ ਬੋਲਣ ਵਾਲ਼ੇ ਨਹੀਂ ਸਨ, ਪਰ ਜੋ ਕੁਝ ਵੀ ਉਨ੍ਹਾਂ ਦੀ ਜ਼ਬਾਨ ਤੋਂ ਨਿਕਲ਼ਦਾ ਉਹ ਲੁਤਫ਼ ਤੋਂ ਖ਼ਾਲੀ ਨਹੀਂ ਹੁੰਦਾ ਸੀ। ਹਾਸਾ ਮਜ਼ਾਕ ਤੇ ਸ਼ੋਖ਼ੀ ਉਹਨਾਂ ਦੇ ਸੁਭਾਅ ਦਾ ਹਿੱਸਾ ਸੀ। ਆਪਣੀ ਬੀਵੀ ਤਾਂ ਇਕ ਪਾਸੇ, ਬਜ਼ੁਰਗਾਂ ਨਾਲ਼ ਵੀ ਸ਼ੋਖ਼ੀ 'ਤੇ ਸ਼ਰਾਰਤ ਦੀਆਂ ਗੱਲਾਂ ਕਰਨਾ ਨਹੀਂ ਸਨ ਭੁੱਲਦੇ। ਗੱਲ 'ਚੋਂ ਗੱਲ ਪੈਦਾ ਕਰਨ ਵਿਚ ਉਹ ਬੇਜੋੜ ਸਨ।' 'ਵਰਿਆਮ' ਦੇ ਪਾਠਕਾਂ ਲਈ ਹਾਜ਼ਰ ਨੇ ਉਹਨਾਂ ਦੇ ਕੁਝ ਲਤੀਫ਼ੇ :-

• ਮਿਰਜ਼ਾ ਗ਼ਾਲਿਬ ਦੀ ਨੀਅਤ ਕਦੇ ਅੰਬਾਂ ਤੋਂ ਨਹੀਂ ਸੀ ਭਰਦੀ। ਸ਼ਹਿਰ ਵਾਲ਼ੇ ਤੋਹਫ਼ੇ ਦੇ ਤੌਰ 'ਤੇ ਭੇਜਦੇ ਸਨ। ਖ਼ੁਦ ਬਾਜ਼ਾਰੋਂ ਮੰਗਵਾਉਂਦੇ ਸਨ, ਬਾਹਰੋਂ ਦੂਰ-ਦੂਰ ਦਾ ਅੰਬ ਆਉਂਦਾ ਸੀ, ਪਰ ਹਜ਼ਰਤ ਗ਼ਾਲਿਬ ਦਾ ਜੀਅ ਨਹੀਂ ਸੀ ਭਰਦਾ। ਇਕ ਮਹਿਫ਼ਲ 'ਚ ਮੌਲਾਨਾ ਫ਼ਜ਼ਲ ਹੱਕ, ਗ਼ਾਲਿਬ ਤੇ ਦੂਜੇ ਦੋਸਤ ਬੈਠੇ ਸਨ, ਹਰ ਸ਼ਖ਼ਸ ਅੰਬਾਂ ਬਾਰੇ ਆਪਣੀ ਰਾਇ ਬਿਆਨ ਕਰ ਰਿਹਾ ਸੀ ਕਿ ਅੰਬ 'ਚ ਕਿਹੜੀਆਂ-ਕਿਹੜੀਆਂ ਖ਼ੂਬੀਆਂ ਹੋਣੀਆਂ ਚਾਹੀਦੀਆਂ ਹਨ। ਜਦੋਂ ਸਾਰੇ ਲੋਕ ਆਪਣੀ ਆਪਣੀ ਗੱਲ ਕਹਿ ਚੁੱਕੇ ਤਾਂ ਮੌਲਾਨਾ ਫ਼ਜ਼ਲ ਹੱਕ ਨੇ ਗ਼ਾਲਿਬ ਸਾਹਿਬ ਨੂੰ ਕਿਹਾ ਕਿ ਤੁਸੀਂ ਵੀ ਆਪਣੀ ਰਾਇ ਬਿਆਨ ਕਰੋ। ਗ਼ਾਲਿਬ ਸਾਹਿਬ ਨੇ ਕਿਹਾ- 'ਮੇਰੇ ਨਜ਼ਦੀਕ ਤੋ ਆਮ ਮੇਂ ਸਿਰਫ਼ ਦੋ ਬਾਤੇਂ ਹੋਨੀ ਚਾਹੀਏ- ਮੀਠਾ ਹੋ ਔਰ ਬਹੁਤ ਹੋਂ'। ਇਹ ਸੁਣ ਕੇ ਸਾਰੇ ਹੱਸ ਪਏ।

• ਬਰਸਾਤ ਦਾ ਖ਼ੁਸ਼ਗਵਾਰ ਮੌਸਮ ਸੀ। ਕਿਣਮਿਣ-ਕਿਣਮਿਣ ਹੋ ਰਹੀ ਸੀ, ਅੰਬਾਂ ਦੇ ਦਰਖ਼ਤਾਂ 'ਤੇ ਪੀਂਘਾਂ ਪਈਆਂ ਹੋਈਆਂ ਸਨ। ਬਹਾਦਰਸ਼ਾਹ ਜ਼ਫ਼ਰ ਅਤੇ ਉਨ੍ਹਾਂ ਦੇ ਖ਼ਾਸ ਬੰਦੇ ਕੁਦਰਤੀ ਫ਼ਿਜ਼ਾ ਦਾ ਮਜ਼ਾ ਲੈ ਰਹੇ ਸਨ। ਅੰਬਾਂ ਦੇ ਸੰਘਣੇ ਦਰਖ਼ਤ ਕਈ ਤਰ੍ਹਾਂ ਦੇ ਅੰਬਾਂ ਨਾਲ਼ ਭਰੇ ਸਨ। ਗ਼ਾਲਿਬ ਦੀਆਂ ਨਜ਼ਰਾਂ ਅੰਬਾਂ ਨਾਲ਼ ਲੜ ਰਹੀਆਂ ਸਨ। ਬਾਦਸ਼ਾਹ ਬਹਾਦਰਸ਼ਾਹ ਨੇ ਪੁੱਛਿਆ- 'ਇਸ ਤਰਹ ਗ਼ੌਰ ਸੇ ਕਯਾ ਦੇਖ ਰਹੇ ਹੋ ?' ਗ਼ਾਲਿਬ ਨੇ ਕਿਹਾ- 'ਪੀਰ-ਓ-ਮੁਰਸ਼ਿਦ, ਯੇਹ ਜੋ ਕਿਸੀ ਬਜ਼ੁਰਗ ਨੇ ਕਹਾ ਹੈ :


ਮਿਰਜ਼ਾ ਗ਼ਾਲਿਬ

"ਬਰ ਸਰੇ ਹਰ ਦਾਨਾ ਬਨਵਿਸ਼ਤਾ ਅਯਾਂ।
ਕਿ ਈ ਫ਼ਲਾਂ, ਇਬਨੇ ਫ਼ਲਾਂ, ਇਬਨੇ ਫ਼ਲਾਂ।"

(ਦਾਣੇ ਦਾਣੇ 'ਤੇ ਲਿਖਿਆ ਹੈ ਕਿ ਇਹ ਫ਼ਲਾਣੇ ਦਾ 'ਤੇ ਇਹ ਫ਼ਲਾਣੇ ਦੇ ਪੁੱਤਰ ਦਾ)। ਇਸ ਕੋ ਦੇਖਤਾ ਹੂੰ ਕਿ ਕਿਸੀ ਪਰ ਮੇਰਾ ਔਰ ਕਿਸੀ ਪਰ ਮੇਰੇ ਬਾਪ ਦਾਦਾ ਕਾ ਨਾਮ ਭੀ ਹੈ ਯਾ ਨਹੀਂ ?' ਬਾਦਸ਼ਾਹ ਮੁਸਕਰਾਏ 'ਤੇ ਉਸੇ ਦਿਨ ਅੰਬਾਂ ਦੀ ਇਕ ਟੋਕਰੀ ਮਿਰਜ਼ਾ ਨੂੰ ਭਿਜਵਾ ਦਿੱਤੀ।

• ਇਕ ਵਾਰ ਜਦੋਂ ਮੁਸਲਮਾਨਾਂ ਦਾ ਪਵਿੱਤਰ ਮਹੀਨਾ ਰਮਜ਼ਾਨ ਬੀਤ ਗਿਆ ਤਾਂ ਕਿਲ੍ਹੇ 'ਚ ਗਏ। ਬਹਾਦਰਸ਼ਾਹ ਜ਼ਫ਼ਰ ਨੇ ਪੁੱਛਿਆ- 'ਮਿਰਜ਼ਾ ਤੁਮ ਨੇ ਕਿਤਨੇ ਰੋਜ਼ੇ ਰੱਖੇ ?' ਗ਼ਾਲਿਬ ਨੇ ਅਰਜ਼ ਕੀਤਾ- 'ਹਜ਼ੂਰ ਏਕ ਨਹੀਂ ਰੱਖਾ॥'

• ਮਿਰਜ਼ਾ ਸਾਹਿਬ ਇਕ ਵਾਰ ਆਪਣਾ ਮਕਾਨ ਬਦਲਣਾ ਚਾਹੁੰਦੇ ਸਨ। ਉਹਨਾਂ ਨੇ ਬਹੁਤ ਸਾਰੇ ਮਕਾਨ ਦੇਖੇ, ਜਿਨ੍ਹਾਂ 'ਚੋਂ ਇਕ ਦਾ ਦੀਵਾਨਖ਼ਾਨਾ ਗ਼ਾਲਿਬ ਨੂੰ ਪਸੰਦ ਆ ਗਿਆ। ਮਹਿਲਸਰਾ (ਜ਼ਨਾਨਖ਼ਾਨਾ) ਦੇਖਣ ਦਾ ਮੌਕਾ ਨਾ ਮਿਲ ਸਕਿਆ। ਘਰ ਆ ਕੇ ਬੇਗ਼ਮ ਸਾਹਿਬਾ ਨੂੰ ਮਹਿਲਸਰਾ ਦੇਖਣ ਲਈ ਭੇਜਿਆ। ਜਦੋਂ ਉਹ ਦੇਖ ਕੇ ਵਾਪਸ ਆਈ ਤਾਂ ਗ਼ਾਲਿਬ ਦੇ ਪੁੱਛਣ ਤੇ ਬੇਗ਼ਮ ਸਾਹਿਬਾ ਨੇ ਦੱਸਿਆ- 'ਇਸ ਮਕਾਨ ਮੇਂ ਲੋਗ ਬਲਾ (ਭੂਤ-ਪ੍ਰੇਤ) ਬਤਾਤੇ ਹੈਂ।' ਮਿਰਜ਼ਾ ਇਹ ਸੁਣ ਕੇ ਬਹੁਤ ਹੱਸੇ ਤੇ ਟਿੱਚਰ ਕਰਦੇ ਹੋਏ ਕਹਿਣ ਲੱਗੇ- 'ਕਯਾ ਆਪ ਸੇ ਬੜ੍ਹ ਕਰ ਭੀ ਕੋਈ ਔਰ ਬਲਾ ਹੈ ?'

• ਮੌਲਵੀ ਮੁਹੰਮਦ ਹੁਸੈਨ ਤਬਰੇਜ਼ੀ ਦੇ ਫ਼ਾਰਸੀ ਸ਼ਬਦ-

ਕੋਸ਼ 'ਬੁਰਹਾਨ-ਕਾਤੀਏ' ਦੇ ਖ਼ਿਲਾਫ਼ ਮਿਰਜ਼ਾ ਦੀ ਕਿਤਾਬ 'ਕਾਤੀਏ-ਬੁਰਹਾਨ' ਪ੍ਰਕਾਸ਼ਿਤ ਹੋਈ ਤਾਂ ਉਨ੍ਹਾਂ ਦੇ ਖ਼ਿਲਾਫ਼ ਇਕ ਤੂਫ਼ਾਨ ਖੜ੍ਹਾ ਹੋ ਗਿਆ। ਨੋਕ-ਝੋਕ ਦਾ ਇਹ ਸਿਲਸਿਲਾ ਵਿਰੋਧੀਆਂ ਵੱਲੋਂ ਕਿਤੇ-ਕਿਤੇ ਗ਼ਾਲਿਬ ਲਈ ਅਸ਼ਲੀਲ ਭਾਸ਼ਾ ਦੇ ਇਸਤੇਮਾਲ ਨਾਲ਼ ਕਈ ਸਾਲ ਜਾਰੀ ਰਿਹਾ। ਇਕ ਖ਼ਤ ਵਿਚ ਮਾਂ ਦੀ ਗਾਲ੍ਹ ਲਿਖੀ ਹੋਈ ਸੀ, ਮੁਸਕਰਾ ਕੇ ਕਹਿਣ ਲੱਗੇ- 'ਇਸ ਉੱਲੂ ਕੋ ਗਾਲੀ ਦੇਨੀ ਭੀ ਨਹੀਂ ਆਤੀ, ਬੁੱਢੇ ਯਾ ਅਧੇੜ ਆਦਮੀ ਕੋ ਬੇਟੀ ਕੀ ਗਾਲੀ ਦੇਤੇ ਹੈਂ ਤਾ ਕਿ ਉਸ ਕੋ ਗ਼ੈਰਤ ਆਏ, ਜਵਾਨ ਕੋ ਜੋਰੂ ਕੀ ਗਾਲੀ ਦੇਤੇ ਹੈਂ ਕਿਉਂਕਿ ਇਸ ਉਮਰ ਮੇਂ ਜੋਰੂ ਸੇ ਜ਼ਿਆਦਾਤਰ ਤਾਅਲੁਕ ਹੋਤਾ ਹੈ। ਬੱਚੇ ਕੋ ਮਾਂ ਕੀ ਗਾਲੀ ਦੇਤੇ ਹੈਂ ਕਿ ਵੋਹ ਮਾਂ ਬਰਾਬਰ ਕਿਸੀ ਸੇ ਨਹੀਂ ਪਿਆਰ ਕਰਤਾ। ਯੇ ਕੁਰਮਸਾਕ (ਬੇਸ਼ਰਮ ਔਰਤ ਦੀ ਕਮਾਈ ਖਾਣ ਵਾਲ਼ਾ) ਜੋ ਸੱਤਰ ਸਾਲ ਕੇ ਬੁੱਢੇ ਕੋ ਮਾਂ ਕੀ ਗਾਲੀ ਦੇਤਾ ਹੈ, ਇਸ ਸੇ ਜ਼ਿਆਦਾ ਕੌਨ ਬੇਵਕੂਫ਼ ਹੋਗਾ?'

• ਮੌਲਵੀ ਅਮੀਨੁੱਦੀਨ ਨੇ 'ਕਾਤੀਏ-ਬੁਰਹਾਨ' ਦੇ ਜਵਾਬ ਵਿਚ ਇਕ ਰਸਾਲਾ 'ਕਾਤੀਏ-ਅਲ-ਕਾਤੀਏ' ਦੇ ਨਾਂਅ ਨਾਲ਼ ਲਿਖਿਆ ਜੋ ਗੰਦੇ ਸ਼ਬਦਾਂ ਨਾਲ਼ ਭਰਿਆ ਹੋਇਆ ਤੇ ਤਹਿਜ਼ੀਬ ਤੋਂ ਗਿਰਿਆ ਹੋਇਆ ਸੀ। ਕਿਸੇ ਨੇ ਗ਼ਾਲਿਬ ਨੂੰ ਕਿਹਾ- 'ਹਜ਼ਰਤ ਆਪ ਨੇ ਇਸ ਕਾ ਕੁਛ ਜਵਾਬ ਨਹੀਂ ਦੀਆ?' ਗ਼ਾਲਿਬ ਨੇ ਕਿਹਾ- 'ਅਗਰ ਕੋਈ ਗਧਾ ਤੁਮ੍ਹਾਰੇ ਲਾਤ ਮਾਰੇ ਤੋ ਤੁਮ ਭੀ ਲਾਤ ਮਾਰੋਗੇ?'

• ਇਕ ਵਾਰ ਦਿੱਲੀ 'ਚ ਵਬਾ (ਮਹਾਂਮਾਰੀ) ਫ਼ੈਲ ਗਈ। ਮੀਰ ਮੇਹਦੀ ਮਜਰੂਹ ਨੇ, ਜੋ ਗ਼ਾਲਿਬ ਦੇ ਸ਼ਾਗਿਰਦਾਂ 'ਚੋਂ ਸਨ, ਆਪਣੇ ਇਕ ਖ਼ਤ 'ਚ ਪੁੱਛਿਆ- 'ਹਜ਼ਰਤ, ਵਬਾ ਸ਼ਹਿਰ ਸੇ ਦਫ਼ਾ ਹੂਈ ਯਾ ਅਬ ਤਕ ਮੌਜੂਦ ਹੈ?' ਗ਼ਾਲਿਬ ਜਵਾਬ 'ਚ ਲਿਖਦੇ ਹਨ- 'ਭਈ ਕੈਸੀ ਵਬਾ? ਜਬ ਮੁਝ ਜੈਸੇ ਛਿਆਸਠ ਬਰਸ ਕੇ ਬੂੜ੍ਹੇ ਔਰ ਚੌਸਠ ਬਰਸ ਕੀ ਬੁੜ੍ਹੀਆ (ਗ਼ਾਲਿਬ ਕੀ ਪਤਨੀ) ਕੋ ਨ ਮਾਰ ਸਕੀ ਤੋ ਲਾਹਨਤ ਹੈ ਐਸੀ ਵਬਾ ਪਰ'।

• ਇਕ ਦਿਨ ਮੀਰ ਮੇਹਦੀ ਬੈਠੇ ਹੋਏ ਸਨ ਅਤੇ ਮਿਰਜ਼ਾ ਗ਼ਾਲਿਬ ਮੰਜੇ ਉਤੇ ਪਏ ਥੋੜ੍ਹਾ ਤਕਲੀਫ਼ ਕਾਰਨ ਵਿਲਕ ਰਹੇ ਸਨ। ਮੀਰ ਮੇਹਦੀ ਪੈਰ ਦੱਬਣ ਲੱਗੇ। ਗ਼ਾਲਿਬ ਨੇ ਕਿਹਾ- 'ਭਈ ਤੂ ਸੱਯਦਜ਼ਾਦਾ ਹੈ, ਮੁਝੇ ਕਯੂੰ ਗੁਨਹਗਾਰ ਕਰਤਾ ਹੈ?' ਉਹ ਨਾ ਮੰਨੇ ਤੇ ਕਿਹਾ- 'ਆਪ ਕੋ ਐਸਾ ਹੀ ਖ਼ਯਾਲ ਹੈ ਤੋ ਪੈਰ ਦਬਾਨੇ ਕੀ ਉਜਰਤ ਦੇ ਦੀਜੀਯੇ'। ਗ਼ਾਲਿਬ ਨੇ ਕਿਹਾ- 'ਹਾਂ ਇਸ ਮੇਂ ਹਰਜ਼ ਨਹੀਂ।' ਮੇਹਦੀ ਜਦੋਂ ਪੈਰ ਦਬਾ ਚੁੱਕੇ ਤਾਂ ਉਹਨਾਂ ਨੇ ਉਜਰਤ ਤਲਬ ਕੀਤੀ। ਗ਼ਾਲਿਬ ਨੇ ਕਿਹਾ- 'ਭੱਈਆ ਕੈਸੀ ਉਜਰਤ? ਤੁਮ ਨੇ ਮੇਰੇ ਪਾਂਵ ਦਾਬੇ, ਮੈਂ ਨੇ ਤੁਮ੍ਹਾਰੇ ਪੈਸੇ ਦਾਬੇ, ਹਿਸਾਬ ਬਰਾਬਰ ਹੂਆ'।

• ਮਿਰਜ਼ਾ ਜਿਸ ਮਕਾਨ ਦੇ ਕਮਰੇ ਵਿਚ ਸਾਰਾ ਦਿਨ ਬੈਠਦੇ ਸਨ ਉਹ ਛੱਤ ਉਤੇ ਸੀ ਤੇ ਉਸ ਦੇ ਇਕ ਪਾਸੇ ਤੰਗ ਅਤੇ ਹਨ੍ਹੇਰੀ ਕੋਠੜੀ ਸੀ। ਉਹਦਾ ਦਰਵਾਜ਼ਾ ਬਹੁਤ ਛੋਟਾ ਸੀ, ਜਿਹੜਾ ਸਿਰ ਨੀਵਾਂ ਕਰਦਾ ਸੀ, ਉਹ ਇਸ 'ਚ ਦਾਖ਼ਲ ਹੋ ਸਕਦਾ ਸੀ। ਇਸ ਵਿਚ ਸਾਫ਼-ਸੁਥਰਾ ਵਿਛੌਣਾ ਵਿਛਿਆ ਰਹਿੰਦਾ ਸੀ। ਮਿਰਜ਼ਾ ਗਰਮੀ 'ਤੇ ਲੂ ਦੇ ਮੌਸਮ ਵਿਚ ਦਸ ਵਜੇ ਤੋਂ ਤਿੰਨ ਚਾਰ ਵਜੇ ਤਕ ਉੱਥੇ ਹੀ ਬਹਿੰਦੇ ਸਨ। ਇਕ ਦਿਨ ਜਦੋਂ ਰਮਜ਼ਾਨ ਦਾ ਮਹੀਨਾ ਸੀ, ਗਰਮੀ ਦਾ ਮੌਸਮ ਸੀ, ਮੌਲਾਨਾ ਆਜ਼ੁਰਦਾ ਠੀਕ ਦੁਪਹਿਰ ਸਮੇਂ ਮਿਰਜ਼ਾ ਨੂੰ ਮਿਲਣ ਆਏ। ਉਸ ਵੇਲੇ ਮਿਰਜ਼ਾ ਸਾਹਿਬ ਇਸੇ ਕੋਠੜੀ ਵਿਚ ਕਿਸੇ ਦੋਸਤ ਨਾਲ਼ ਚੌਸਰ ਜਾਂ ਸ਼ਤਰੰਜ ਖੇਡ ਰਹੇ ਸਨ। ਮੌਲਾਨਾ ਭੀ ਅੰਦਰ ਪਹੁੰਚੇ ਤੇ ਮਿਰਜ਼ਾ ਨੂੰ ਰਮਜ਼ਾਨ ਦੇ ਮਹੀਨੇ 'ਚ ਚੌਸਰ ਖੇਡਦੇ ਹੋਏ ਵੇਖ ਕੇ ਕਹਿਣ ਲੱਗੇ- 'ਹਮ ਨੇ ਹਦੀਸ (ਪੈਗ਼ੰਬਰ ਸਾਹਿਬ ਦੀਆਂ ਫ਼ਰਮਾਈਆਂ ਹੋਈਆਂ ਗੱਲਾਂ) ਮੇਂ ਪੜ੍ਹਾ ਥਾ ਕਿ ਰਮਜ਼ਾਨ ਕੇ ਮਹੀਨੇ ਮੇਂ ਸ਼ੈਤਾਨ ਮੁਕੱਯਦ (ਬੰਦੀ) ਰਹਤਾ ਹੈ, ਮਗਰ ਇਸ ਹਦੀਸ ਕੀ ਸੇਹਤ (ਸਹੀਪਣ) ਮੇਂ ਤਰੱਦੁਦ (ਦੁਵਿਧਾ) ਪੈਦਾ ਹੋ ਗਯਾ।' ਮਿਰਜ਼ਾ ਨੇ ਕਹਾ- 'ਕਿਬਲਾ ਹਦੀਸ ਸਹੀ ਹੈ, ਆਪ ਕੋ ਮਾਲੂਮ ਰਹੇ ਕਿ ਵੋਹ ਜਗ੍ਹਾ ਯਹਾਂ ਸ਼ੈਤਾਨ ਮੁਕੱਯਦ ਰਹਤਾ ਹੈ, ਯਹੀ ਕੋਠੜੀ ਹੈ'।

• ਮਿਰਜ਼ਾ ਸਾਹਬ ਦੀ ਭੈਣ ਇਕ ਵਾਰ ਬਹੁਤ ਬੀਮਾਰ ਹੋ ਗਈ। ਮਿਰਜ਼ਾ ਸਾਹਬ ਉਸ ਦਾ ਹਾਲ-ਚਾਲ ਪੁੱਛਣ ਗਏ। ਪੁੱਛਿਆ- 'ਤਬੀਅਤ ਕੈਸੀ ਹੈ?' ਉਹ ਬੋਲੀ- 'ਮਰਤੀ ਹੂੰ ਔਰ ਕਰਜ਼ ਕਾ ਬੋਝ ਅਪਨੀ ਗਰਦਨ ਪਰ ਲੀਯੇ ਜਾਤੀ ਹੂੰ।' ਮਿਰਜ਼ਾ ਸਾਹਿਬ ਨੇ ਕਹਾ- 'ਯੇ ਫ਼ਿਕ੍ਰ ਬੇਕਾਰ ਹੈ, ਕਯਾ ਖ਼ੁਦਾ ਕੇ ਯਹਾਂ ਭੀ ਮੁਫ਼ਤੀ ਸਦਰੁੱਦੀਨ ਹੋਂਗੇ ਜੋ ਡਿਗਰੀ ਕਰ ਕੇ ਪਕੜ ਬੁਲਵਾਏਂਗੇ?'

• ਮਿਰਜ਼ਾ ਗ਼ਾਲਿਬ ਨੂੰ ਗ਼ਦਰ ਦੇ ਹੰਗਾਮੇ ਪਿੱਛੋਂ ਫੜ-ਪਕੜ ਸ਼ੁਰੂ ਹੋਈ, ਪੁੱਛ-ਗਿਛ ਲਈ ਸੱਦਿਆ। ਉਹ ਕਰਨਲ ਬਰਾਊਨ ਸਾਹਮਣੇ ਪੇਸ਼ ਹੋਏ। ਗ਼ਾਲਿਬ ਹਮੇਸ਼ਾ ਵਾਂਗ ਆਪਣੀ ਉੱਚੀ ਟੋਪੀ ਪਹਿਨੇ ਹੋਏ ਸਨ, ਜਿਸ ਦੇ ਕਾਰਨ

ਉਨ੍ਹਾਂ ਦੀ ਚਾਲ-ਢਾਲ ਕੁਝ ਅਜੀਬ ਜਿਹੀ ਲਗਦੀ ਸੀ। ਉਨ੍ਹਾਂ ਨੂੰ ਦੇਖ ਕੇ ਕਰਨਲ ਬਰਾਊਨ ਨੇ ਕਿਹਾ- 'ਵੈੱਲ ਮਿਰਜ਼ਾ ਸਾਹਿਬ, ਤੁਮ ਮੁਸਲਮਾਨ ਹੋ?' ਮਿਰਜ਼ਾ ਸਾਹਿਬ ਨੇ ਬਹੁਤ ਹੀ ਧੀਰਜ ਨਾਲ ਜਵਾਬ ਦਿੱਤਾ- 'ਆਧਾ ਮੁਸਲਮਾਨ ਹੂੰ'। ਕਰਨਲ ਬਰਾਊਨ ਨੇ ਹੈਰਾਨੀ ਨਾਲ ਪੁੱਛਿਆ- 'ਆਧਾ ਮੁਸਲਮਾਨ ਕਯਾ?' ਇਸ ਕਾ ਮਤਲਬ?' ਗ਼ਾਲਿਬ ਨੇ ਤੁਰੰਤ ਜਵਾਬ ਦਿੱਤਾ- 'ਸ਼ਰਾਬ ਪੀਤਾ ਹੂੰ, ਸੂਅਰ ਨਹੀਂ ਖਾਤਾ'। ਇਹ ਸੁਣ ਕੇ ਕਰਨਲ ਬਰਾਊਨ ਬਹੁਤ ਖ਼ੁਸ਼ ਹੋਏ 'ਤੇ ਗ਼ਾਲਿਬ ਨੂੰ ਇੱਜ਼ਤ ਨਾਲ ਰੁਖ਼ਸਤ ਕਰ ਦਿੱਤਾ।

•ਮਿਰਜ਼ਾ ਇਲਾਹੀ ਬਖ਼ਸ਼ ਖ਼ਾਂ ਮਾਰੂਫ ਇਕ ਸੰਜਮੀ 'ਤੇ ਨੇਕ ਬਜ਼ੁਰਗ ਸਨ ਅਤੇ ਮਿਰਜ਼ਾ ਗ਼ਾਲਿਬ ਦੇ ਸਹੁਰੇ ਸਨ। ਇਕ ਵਾਰ ਉਨ੍ਹਾਂ ਨੇ ਮਿਰਜ਼ਾ ਸਾਹਿਬ ਕੋਲੋਂ ਸ਼ਜਰਾ (ਬੰਸਾਵਲੀ) ਨਕਲ ਕਰਵਾਈ। ਮਿਰਜ਼ਾ ਨੇ ਨਕਲ ਕਰਦੇ ਹੋਏ ਇਕ ਨਾਅ ਲਿਖ ਦਿੱਤਾ ਤੇ ਦੂਜਾ ਛੱਡ ਦਿੱਤਾ। ਤੀਜਾ ਫੇਰ ਲਿਖ ਦਿੱਤਾ ਤੇ ਚੌਥਾ ਕੱਟ ਦਿੱਤਾ। ਇਸ ਤਰ੍ਹਾਂ ਸ਼ਜਰਾ ਨਕਲ ਕਰ ਕੇ ਉਨ੍ਹਾਂ ਦੇ ਹਵਾਲੇ ਕੀਤਾ। ਉਹ ਇਹਨੂੰ ਵੇਖ ਕੇ ਬਹੁਤ ਨਾਰਾਜ਼ ਹੋਏ ਤੇ ਕਿਹਾ ਕਿ ਇਹ ਕੀ ਗਜ਼ਬ ਕਰ ਦਿੱਤਾ? ਮਿਰਜ਼ਾ ਨੇ ਕਿਹਾ- 'ਹਜ਼ਰਤ, ਆਪ ਇਸ ਕਾ ਖ਼ਯਾਲ ਨ ਫ਼ਰਮਾਈਏ... ਸ਼ਜਰਾ ਦਰਅਸਲ ਖ਼ੁਦਾ ਤਕ ਪਹੁੰਚਨੇ ਕਾ ਏਕ ਜ਼ੀਨਾ (ਪੌੜੀ) ਹੋਤਾ ਹੈ। ਸੋ ਜ਼ੀਨੇ ਕੀ ਏਕ ਸੀੜੀ (ਡੰਡਾ) ਅਗਰ ਬੀਚ ਮੇਂ ਸੇ ਨਿਕਾਲ ਦੀ ਜਾਏ ਤੋ ਬਿਲਕੁਲ ਹਰਜ ਨਹੀਂ ਹੋਤਾ, ਆਦਮੀ ਜ਼ਰਾ ਉਚਕ-ਉਚਕ ਕਰ ਊਪਰ ਚੜ੍ਹ ਜਾਤਾ ਹੈ।'

•ਮਿਰਜ਼ਾ ਗ਼ਾਲਿਬ ਨੇ ਆਪਣੇ ਮਰਨ ਤੋਂ ਸੱਤ-ਅੱਠ ਸਾਲ ਪਹਿਲਾਂ ਆਪਣੀ ਮ੍ਰਿਤੂ ਤਿਥੀ ਦਾ ਮਾਦਾ (ਮੂਲ ਤੱਤ) ਕੱਢਿਆ ਸੀ, ਜਿਸ ਤੋਂ ੧੨੭੭ ਹਿਜਰੀ ਨਿਕਲਦਾ ਸੀ। ਇਤਫ਼ਾਕ ਨਾਲ ਇਸੇ ਸਾਲ ਸ਼ਹਿਰ 'ਚ ਮਹਾਂਮਾਰੀ ਫ਼ੈਲ ਗਈ, ਪਰ ਮਿਰਜ਼ਾ ਬਚ ਗਏ। ਇਸ ਗੱਲ ਬਾਰੇ ਇਕ ਖ਼ਤ 'ਚ ਲਿਖਦੇ ਹਨ- 'ਮਿਯਾਂ ੧੨੭੭ ਕੀ ਬਾਤ ਗ਼ਲਤ ਨ ਥੀ (ਯਾਨੀ ਇਸ ਸਾਲ ਮੁਝੇ ਮਰਨਾ ਚਾਹੀਏ ਥਾ, ਮਗਰ ਮੈਂਨੇ ਇਸ ਆਮ ਮਹਾਮਾਰੀ ਮੇਂ ਮਰਨਾ ਅਪਨੇ ਲਾਇਕ ਨਹੀਂ ਸਮਝਾ...।ਵਾਕਈ ਇਸ ਮੇਂ ਮੇਰੀ ਸ਼ਾਨ ਘਟਤੀ ਥੀ 'ਬਾਅਦ-ਰਫ਼ਏ ਫ਼ਸਾਦ-ਏ-ਹਵਾ (ਦੂਸ਼ਿਤ ਵਾਤਾਵਰਨ ਸਮਾਪਤ ਹੋਨੇ ਪਰ ਸਮਝ ਲੀਯਾ ਜਾਏਗਾ।'

*ਪਿੰਡ ਤੇ ਡਾਕਖਾਨਾ ਮਾਲੜੀ*
*ਤਹਿਸੀਲ ਨਕੋਦਰ (ਜਲੰਧਰ)*

## ਪ੍ਰੋ. ਜਗੀਰ ਕਾਹਲੋਂ ਦਾ ਕਾਵਿ ਸੰਗ੍ਰਹਿ 'ਜਲਾਵਤਨ' ਲੋਕ ਅਰਪਣ

ਜਲੰਧਰ (ਪ੍ਰਿਤਪਾਲ ਸਿੰਘ)- ਅੱਜ ਪੰਜਾਬ ਪ੍ਰੈੱਸ ਕਲੱਬ ਵਿਖੇ ਪ੍ਰੋ. ਜਗੀਰ ਕਾਹਲੋਂ ਦਾ ਕਾਵਿ ਸੰਗ੍ਰਹਿ 'ਜਲਾਵਤਨ' ਪੰਜਾਬੀ ਪ੍ਰੇਮੀਆਂ ਤੇ ਲਿਖਾਰੀਆਂ ਦੇ ਇਕੱਠ ਵਿਚ ਲੋਕ ਅਰਪਣ ਕੀਤਾ ਗਿਆ। ਇਸ ਸਮੇਂ ਪ੍ਰਧਾਨਗੀ ਮੰਡਲ ਵਿਚ ਪ੍ਰੋ. ਗੁਰਭਜਨ ਸਿੰਘ ਗਿੱਲ ਪ੍ਰਧਾਨ ਪੰਜਾਬੀ ਸਾਹਿਤ ਅਕੈਡਮੀ, ਵਰਿਆਮ ਸਿੰਘ ਸੰਧੂ, ਹਰਭਜਨ ਸਿੰਘ ਹੁੰਦਲ, ਪਰਮਿੰਦਰਜੀਤ ਸਿੰਘ, ਰਘਬੀਰ ਸਿੰਘ ਸਿਰਜਣ ਤੇ ਜਗਦੀਸ਼ ਸਿੰਘ ਵਰਿਆਮ ਸੁਸ਼ੋਭਿਤ ਸਨ। ਇਨ੍ਹਾਂ ਤੋਂ ਇਲਾਵਾ ਨਰਿੰਜਣ ਸਿੰਘ ਸਾਥੀ, ਡਾ. ਲਖਵਿੰਦਰ ਜੌਹਲ, ਸੁਖਵਿੰਦਰ ਚੋਹਲਾ, ਕੁਲਦੀਪ ਸਿੰਘ ਬੇਦੀ, ਡਾ. ਕਰਮਜੀਤ ਕੌਰ, ਰੂਪ ਸਿੰਘ, ਪਤਨੀ ਸਰਬਜੀਤ ਕੌਰ ਕਾਹਲੋਂ, ਬੇਟੀ ਪ੍ਰਗਤੀ ਤੇ ਬੇਟਾ ਵੀ ਹਾਜ਼ਰ ਸਨ। ਇਸ ਪੁਸਤਕ ਦਾ ਮੁੱਖ ਬੰਦ ਡਾ. ਲਖਵਿੰਦਰ ਜੌਹਲ ਨੇ ਲਿਖਿਆ ਹੈ। ਡਾ. ਲਖਵਿੰਦਰ ਜੌਹਲ ਦਾ ਕਹਿਣਾ ਸੀ ਕਿ ਸਮਾਜ ਨੂੰ ਸਮਝਣ ਅਤੇ ਇਸ ਨੂੰ ਬਦਲਣ ਦੀ ਚੇਸ਼ਟਾ ਵਾਲੇ ਇਸ ਸ਼ਾਇਰ ਦੀਆਂ ਜਿਹੜੀਆਂ ਕਵਿਤਾਵਾਂ ਵਿਸ਼ੇਸ਼ ਧਿਆਨ ਖਿੱਚਦੀਆਂ ਹਨ, ਉਨ੍ਹਾਂ ਵਿਚ 'ਜਲਾਵਤਨ', ਵਿਦਾਈ, ਦੂਰ ਕੈਨੇਡਾ ਚੱਲੀਏ ਧੀਏ, ਪੰਜਾਬ, ਕਲਮਾਂ ਬਾਂਝ ਨਾ ਹੋਣ, ਨਦੀਆਂ ਵੀ ਲੰਘੀਆਂ, ਮੈਂ ਪੌਣ ਕੁੱਕੜ ਨਹੀਂ ਆਦਿ ਸ਼ਾਮਿਲ ਹਨ। ਇਸ ਸੰਗ੍ਰਹਿ ਵਿਚ ਸ਼ਾਮਿਲ ਉਸ ਦੇ ਗੀਤ, ਗ਼ਜ਼ਲਾਂ ਅਤੇ ਦੋਹੇ ਉਸ ਦੀ ਕਾਵਿ ਸਮਝ ਨੂੰ ਉਜਾਗਰ ਕਰਨ ਦੇ ਨਾਲ ਉਸ ਦੀ ਸਿਰਜਣਾ ਸ਼ਕਤੀ ਦੀ ਇਕਸੁਰਤਾ ਨੂੰ ਵੀ ਰੂਪਮਾਨ ਕਰਦੇ ਹਨ। ਪ੍ਰੋ. ਗੁਰਭਜਨ ਸਿੰਘ ਗਿੱਲ ਨੇ ਪ੍ਰੋ. ਜਗੀਰ ਕਾਹਲੋਂ ਨਾਲ ਆਪਣੀ ਨੇੜਤਾ, ਸਕੂਲ ਤੋਂ ਲੈ ਕੇ ਹੁਣ ਤੱਕ ਦੀ ਦੋਸਤੀ, ਸਾਹਿਤ ਖੇਤਰ ਵਿਚ ਪੁੱਟੀਆਂ ਪੁਲਾਂਘਾਂ ਦਾ ਵਰਨਣ ਕਰਦਿਆਂ ਉਨ੍ਹਾਂ ਦੀ ਸ਼ਲਾਘਾ ਕੀਤੀ ਤੇ ਵਧਾਈ ਵੀ ਦਿੱਤੀ। ਵਰਿਆਮ ਸਿੰਘ ਸੰਧੂ ਨੇ ਵੀ ਪ੍ਰੋ. ਕਾਹਲੋਂ ਦੀ ਕਾਵਿ ਕਲਾ ਨੂੰ ਸਲਾਹਿਆ ਅਤੇ ਉਨ੍ਹਾਂ ਦੀਆਂ ਜੀਵਨ ਝਲਕਾਂ ਬਾਰੇ ਵੀ ਰੌਸ਼ਨੀ ਪਾਈ। ਕਲੱਬ ਵਿਚ ਹਾਜ਼ਰ ਪੰਜਾਬੀ ਪ੍ਰੇਮੀਆਂ ਨੇ ਪ੍ਰੋ. ਜਗੀਰ ਕਾਹਲੋਂ ਨੂੰ ਵਧਾਈ ਦਿੱਤੀ। ਯਾਦ ਰਹੇ ਕਿ ਇਸ ਸੰਗ੍ਰਹਿ ਵਿਚ ਕੁਲ ੪੨ ਕਵਿਤਾਵਾਂ, ਗੀਤ ਤੇ ਦੋਹੇ ਹਨ। ਇਸ ਸਮੇਂ ਕਾਹਲੋਂ ਦੀਆਂ ਕਾਵਿ ਕ੍ਰਿਤਾਂ ਦਾ ਗਾਇਨ ਵੀ ਕੀਤਾ ਗਿਆ। ਅੰਤ ਉਤੇ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਨੇ ਆਏ ਸਜਨਾਂ ਦਾ ਧੰਨਵਾਦ ਕੀਤਾ।

# ਇਹ ਵੇਖੋ ਅਨਮੋਲ ਹੀਰੇ

## ਲੇਖਕ : ਕਰਨੈਲ ਸਿੰਘ ਅਸਪਾਲ

## ਪ੍ਰਕਾਸ਼ਕ : ਉਡਾਨ ਪਬਲੀਕੇਸ਼ਨ ਮਾਨਸਾ (ਪੰਜਾਬ)



ਨਾਮਧਾਰੀ ਪੰਥ ਦੇ ਸਾਹਿਤਕ ਆਕਾਸ਼ ਵਿਚ ਚਮਕਣ ਵਾਲੇ ਸਿਤਾਰਿਆਂ ਵਿਚ ਇਕ ਹੋਰ ਸਿਤਾਰਾ ਸ਼ਾਮਿਲ ਹੋ ਗਿਆ ਹੈ। ਨਾਂ ਹੈ ਕਰਨੈਲ ਸਿੰਘ ਅਸਪਾਲ। ਹੱਥਲੀ ਪੁਸਤਕ 'ਇਹ ਵੇਖੋ ਅਨਮੋਲ ਹੀਰੇ' ਤੋਂ ਪਹਿਲਾਂ ਉਹ 'ਅਸਪਾਲ ਦੀਆਂ ਅਰਜੋਈਆਂ' ਕਾਵਿ ਸੰਗ੍ਰਹਿ ਸਾਹਿਤ ਜਗਤ ਦੀ ਝੋਲੀ ਵਿਚ ਪਾ ਚੁੱਕਾ ਹੈ। ਪਿਤਾ ਸਰਦਾਰ ਆਤਮਾ ਸਿੰਘ ਗਿਆਨੀ ਉੱਚ ਕੋਟੀ ਦੇ ਵਿਦਵਾਨ ਸਨ ਸੋ ਸਾਹਿਤਕ ਚੇਟਕ ਅਸਪਾਲ ਜੀ ਨੂੰ ਜਨਮਘੁੱਟੀ ਵਿਚ ਮਿਲੀ ਹੈ।

ਪਹਿਲੀ ਨਜਰੇ 'ਇਹ ਵੇਖੋ ਅਨਮੋਲ ਹੀਰੇ' ਸਿਰਨਾਵਾਂ ਪੜ੍ਹਕੇ ਐਓਂ ਲੱਗਦਾ ਹੈ ਜਿਵੇਂ ਇਸ ਵਿਚ ਵੱਖ ਵੱਖ ਹਸਤੀਆਂ ਉੱਤੇ ਲੇਖ ਹੋਣਗੇ ਪਰ ਨਹੀਂ ਕਿਤਾਬ ਦੇ ਪੰਨੇ ਪਰਤਦਿਆਂ ਹੀ ਇਕ ਖੂਬਸੂਰਤ ਕਾਵਿ ਸੰਗ੍ਰਹਿ ਦ੍ਰਿਸ਼ਟੀਗੋਚਰ ਹੁੰਦਾ ਹੈ।

ਇਹ ਪੁਸਤਕ ਕਈ ਪੱਖੋਂ ਨਿਵੇਕਲੀ ਹੈ। ਪੁਸਤਕ ਵਿਚ ਹਜ਼ਾਰਾਂ ਸਾਲ ਪੁਰਾਣੀ ਵੈਦਿਕ ਸੰਸਕ੍ਰਿਤੀ ਤੋਂ ਲੈ ਕੇ ਅਰਥਾਤ ਬ੍ਰਹਮਾ ਜੀ ਤੋਂ ਸ਼ੁਰੂ ਕਰਕੇ ਸਮਕਾਲ ਦੇ ਹਰੀ ਸਿੰਘ ਦਿਲਬਰ ਵਰਗੇ ਕਵੀਆਂ ਦਾ ਜ਼ਿਕਰ ਕਾਲ-ਯੁਗ ਦਾ ਧਿਆਨ ਰੱਖਦਿਆਂ ਹੋਇਆ। ਬੜੇ ਸੁਚੱਜੇ ਢੰਗ ਨਾਲ ਦਰਜ ਕੀਤਾ ਹੈ।

ਸੰਗ੍ਰਹਿ ਦੀ ਸ਼ੁਰੂਆਤ 'ਰਹਿੰਦੀ ਦੁਨੀਆਂ ਤੇ ਨਾਂ ਕਮਾ ਲਿਆਏ' ਕਵਿਤਾ ਨਾਲ ਕੀਤੀ ਹੈ ਜਿਸ ਵਿਚ ਉਹਨਾਂ ਤਮਾਮ ਰਿਖੀਆਂ ਮੁਨੀਆਂ, ਪੀਰਾਂ ਪੈਗੰਬਰਾਂ, ਗੁਰੂਆਂ, ਮਹਾਂ ਵਿਦਵਾਨਾਂ, ਸ਼ਾਇਰ ਅਤੇ ਸਾਹਿਤਕਾਰਾਂ ਦਾ ਨਾਂ ਲਿਆ ਹੈ ਜਿਹਨਾਂ ਦੀਆਂ ਰਚਨਾਵਾਂ ਕਾਵਿ ਸੰਗ੍ਰਹਿ ਵਿਚ ਦਰਜ ਹਨ। ਦਰਜ ਕਰਨ ਦੀ ਵਿਉਂਤਬੰਦੀ ਬੜੇ ਖੂਬਸੂਰਤ ਢੰਗ ਨਾਲ ਕੀਤੀ ਹੈ।

ਦੂਸਰੀ ਚੀਜ਼ ਜਿਹੜੀ ਪਾਠਕ ਨੂੰ ਪ੍ਰਭਾਵਿਤ ਕਰਦੀ ਹੈ ਉਹ ਹੈ ਪੁਸਤਕ ਵਿਚ ਸ਼ਾਮਿਲ ਹਰ ਸ਼ਖਸ਼ੀਅਤ ਦੇ ਵਿਅਕਤੀਤਵ ਅਤੇ ਕ੍ਰਿਤੀਤਵ ਬਾਰੇ ਥੋੜੇ ਸ਼ਬਦਾਂ ਵਿਚ ਬੜੇ ਦਿਲਚਸਪ ਢੰਗ ਨਾਲ ਕਾਵਿਮਯ ਵਰਣਨ। ਅਸਪਾਲ ਜੀ ਨੇ ਕਾਵਿ ਦੇ ਅਲਗ ਅਲਗ ਰੂਪਾਂ ਜਿਵੇਂ ਕਿ ਕਬਿੱਤ, ਰੁਬਾਈਆਂ, ਬੈਂਤ, ਦੋਹੇ, ਸਲੋਕ ਆਦਿ ਦਾ ਇਸਤੇਮਾਲ ਕਰਕੇ ਆਪਣੇ ਕਾਵਿ ਗਿਆਨ ਦਾ ਲੋਹਾ ਮਨਵਾਇਆ ਹੈ।

ਪੁਸਤਕ ਦੇ ਅਖੀਰ ਵਿਚ ਅਲਗ ਅਧਿਆਏ ਦੇ ਕੇ ਉਸਨੇ ਫਿਲਮੀ ਅਤੇ ਗੈਰ ਫਿਲਮੀ ਗੀਤਕਾਰਾਂ/ਸਾਹਿਤਕਾਰਾਂ ਦਾ ਜ਼ਿਕਰ ਬੜੇ ਚੰਗੇ ਸਾਹਿਤਕ ਢੰਗ ਨਾਲ ਕੀਤਾ ਹੈ।

ਸੌ ਤੋਂ ਵੱਧ ਲੇਖਕਾਂ/ਵਿਦਵਾਨਾਂ/ਵਿਚਾਰਵਾਨਾਂ/ ਸਾਹਿਤਕਾਰਾਂ ਬਾਰੇ ਇਸ ਪੁਸਤਕ ਵਿਚ ਲਿਖਣ ਦੇ ਬਾਵਜੂਦ ਵੀ ਅਸਪਾਲ ਜੀ ਨੂੰ ਹਿਰਖ ਹੈ ਕਿ ਉਹ ਕੁਝ ਚੋਟੀ ਦੇ ਹੋਰ ਵਿਦਵਾਨਾਂ ਦਾ ਜ਼ਿਕਰ ਆਪਣੀ ਪੁਸਤਕ ਵਿਚ ਨਹੀਂ ਕਰ ਸਕਿਆ। ਮੈਂ ਸਮਝਦਾ ਹਾਂ ਕਿ ਜਿੰਨਾਂ ਵੀ ਉਨ੍ਹਾਂ ਲਿਖਿਆ ਹੈ ਉਹ ਸ਼ੋਧ ਕਰਨ ਵਾਲਿਆਂ ਵਿਦਿਆਰਥੀਆਂ ਵਾਸਤੇ ਬਹੁਤ ਹੈ। ਕਿਹਾ ਜਾ ਸਕਦਾ ਹੈ ਕਿ ਇਹ ਕਾਵਿ ਸੰਗ੍ਰਹਿ ਇਕ ਛੋਟਾ ਇਨਸਾਈਕਲੋਪੀਡੀਆ ਹੈ ਜਿਸ ਰਾਹੀਂ ਵਿਦਿਆਰਥੀਆਂ ਨੂੰ ਵੱਡਮੁਲੀ ਜਾਣਕਾਰੀ ਉਪਲਬਧ ਹੋਵੇਗੀ ਅਤੇ ਵਿਦਵਾਨ ਪਾਠਕਾਂ ਲਈ ਰੂਹ ਦੀ ਖੁਰਾਕ ਪ੍ਰਾਪਤ ਹੋਵੇਗੀ। ਇਕ ਸੌ ਬਵੰਜਾ ਸਫਿਆਂ ਦੀ ਚਿੱਤਰਮਯ ਪੁਸਤਕ ਦੀ ਕੀਮਤ ਕਿਤੇ ਵੀ ਲਿਖੀ ਨਜ਼ਰ ਨਹੀਂ ਆਉਂਦੀ ਇਸਦਾ ਕਾਰਨ ਅਸਪਾਲ ਜੀ ਹੀ ਜਾਣਦੇ ਹਨ। ਪੁਸਤਕ ਦਾ ਟਾਈਟਲ ਚਿੱਤਰ ਢੁੱਕਵਾਂ ਹੈ ਅਤੇ ਪਹਿਲੀ ਨਜ਼ਰੇ ਵੇਖਣ ਵਾਲੇ ਨੂੰ ਆਕਰਸ਼ਤ ਕਰਦਾ ਹੈ।

ਅਸਪਾਲ ਜੀ ਦੀਆਂ ਰਚਨਾਵਾਂ ਵਿਚ ਕਲਾਤਮਕਤਾ ਵੀ ਹੈ ਅਤੇ ਸੁਹਜ ਵੀ। ਇਹ ਉਸਦੀ ਕਾਵਿ ਸ਼ੈਲੀ ਤੋਂ ਸਪੱਸ਼ਟ ਹੈ। ਲੇਕਿਨ ਕਾਵਿ ਸੰਗ੍ਰਹਿ ਨੂੰ ਪਰੰਪਰਾਵਾਦੀ ਬੰਧਨ ਤੋਂ ਬਾਹਰ ਕੱਢ ਕੇ ਜਿਸ ਨਿਵੇਕਲੇ ਢੰਗ ਨਾਲ ਪੇਸ਼ ਕੀਤਾ ਹੈ ਇਹ ਉਸਦੀ ਖਾਸ ਪ੍ਰਾਪਤੀ ਹੈ। ਕਿਹਾ ਜਾ ਸਕਦਾ ਹੈ ਕਿ ਉਸਨੇ ਕਾਵਿ ਸੰਗ੍ਰਹਿ ਪੇਸ਼ ਕਰਨ ਦੇ ਨਵੇਂ ਪੂਰਨੇ ਪਾਏ ਹਨ। ਉਹ ਦੇਸ਼ ਵਿਦੇਸ਼ ਵਿਚ ਆਪਣੀ ਦਿਲਟੁੰਬਵੀਂ ਸੰਗੀਤਮਈ ਗਾਇਕੀ ਨਾਲ ਮਾਂ ਬੋਲੀ ਪੰਜਾਬੀ ਭਾਸ਼ਾ ਅਤੇ ਪੰਜਾਬੀਅਤ ਦੀ ਸੇਵਾ ਕਰ ਰਿਹਾ ਹੈ। 'ਇਹ ਵੇਖੋ ਅਨਮੋਲ ਹੀਰੇ' ਉਸਦਾ ਬਹੁਤ ਅੱਛਾ ਕਾਵਿ ਸੰਗ੍ਰਹਿ ਹੈ। ਪੰਜਾਬੀ ਸਾਹਿਤ ਨੂੰ ਪਿਆਰ ਕਰਨ ਵਾਲੇ ਇਸਦਾ ਸੁਆਗਤ ਕਰਨਗੇ ਮੈਨੂੰ ਪੱਕਾ ਯਕੀਨ ਹੈ।

*—ਦਰਸ਼ਨ ਸਿੰਘ (ਡਾ.) ਪ੍ਰਿੰਸੀਪਲ*
*ਰਾਜਿੰਦਰਾ ਇਸਟੀਚਿਊਟ ਆਫ ਹੈਲਥ ਸਾਇੰਸਜ਼*
*ਸਿਰਸਾ (ਹਰਿਆਣਾ), ਮੋ-੯੮੯੬੧-੦੮੨੧੫*

## ਸਾਧੂ ਸਿੰਘ ਕਿਸਾਨ ਦੀ ਪੁਸਤਕ

# "ਗੁਰਬਾਣੀ ਦੀਆਂ ਜੀਵਨ ਜੁਗਤਾਂ"

"ਵਰਿਆਮ' ਰਸਾਲੇ ਦੇ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਨੂੰ ਅਨੇਕਾਂ ਸਾਹਿਤਕਾਰ ਤੇ ਲੇਖਕ ਆਪਣੀਆਂ ਕਿਤਾਬਾਂ ਪੜ੍ਹਨ ਹਿੱਤ ਜਾਂ ਰੀਵੀਊ ਕਰਨ ਵਾਸਤੇ ਭੇਜਦੇ ਹਨ। ਵਰਿਆਮ ਜੀ ਪੜ੍ਹਦੇ ਹਨ ਤੇ ਵਾਚਦੇ ਵੀ ਹਨ। ਤੇ ਵਾਹਲਗਦੀ ਆਪਣੇ ਰਸਾਲੇ ਵਿਚ ਪੁਸਤਕ ਬਾਰੇ ਛਾਪਦੇ ਵੀ ਹਨ। ਉਨ੍ਹਾਂ ਕਿਤਾਬਾਂ ਵਿਚੋਂ ਸਾਧੂ ਸਿੰਘ ਕਿਸਾਨ ਦੀ ਇਕ ਕਿਤਾਬ 'ਗੁਰਬਾਣੀ ਦੀਆਂ ਜੀਵਨ ਜੁਗਤਾਂ' ਮੈਨੂੰ ਵੀ ਪੜ੍ਹਨ ਦਾ ਮੌਕਾ ਮਿਲਿਆ। ਗੁਰਬਾਣੀ ਬਾਰੇ ਘੋਖ ਕਰਨਾ ਤਾਂ ਮੈਂ ਉੱਕਾ ਹੀ ਨਹੀ ਜਾਣਦਾ, ਪਰ ਜੋ ਉਨ੍ਹਾਂ ਗੁਰਬਾਣੀ ਵਿੱਚ ਅਖਾਣਾਂ ਦੀ ਗੱਲ ਲਿਖੀ ਹੈ, ਉਹ ਬਹੁਤ ਹੀ ਮਹੱਤਵਪੂਰਨ ਹੈ। ਸਕੂਲਾਂ ਵਿਚ ਵਿਆਕਰਨ ਦੀ ਇਕ ਕਿਤਾਬ ਬੱਚਿਆਂ ਨੂੰ ਲੱਗੀ ਹੁੰਦੀ ਹੈ, ਉਸ ਵਿਚ ਅਖਾਣਾਂ-ਮੁਹਾਵਰੇ, ਲੋਕੋਕਤੀਆਂ ਵੀ ਹੁੰਦੀਆਂ ਹਨ, ਮਾਸਟਰ ਸਾਹਿਬਾਨ ਬੱਚਿਆਂ ਨੂੰ ਪੜ੍ਹਾਉਂਦੇ ਹਨ ਤੇ ਉਨ੍ਹਾਂ ਦੇ ਅਰਥ ਸਮਝਾਉਂਦੇ ਹਨ। ਇਹ ਕਿਤਾਬ ਪੜ੍ਹਨ ਤੋਂ ਪਤਾ ਲੱਗਾ ਕਿ ਗੁਰੂ ਬਾਣੀ ਤਾਂ ਸਾਰੀ ਦੀ ਸਾਰੀ ਅਖਾਣਾਂ ਵਿਚ ਹੀ ਹੈ, ਜਿਹੜੀ ਮਨੁੱਖ ਨੂੰ ਹਰ ਨਜ਼ਰੀਏ ਤੋਂ ਵਾਕਫ਼ ਜਾਂ ਸੁਚੇਤ ਕਰਵਾਉਂਦੀ ਹੈ।

ਕਿਸਾਨ ਜੀ ਦੀ ਇਕ ਕਿਤਾਬ 'ਸੱਚ ਦਾ ਸਾਥੀ' ਮੈਂ ਪਹਿਲਾਂ ਪੜ੍ਹੀ ਸੀ ਤੇ ਉਸ ਬਾਰੇ ਵਰਿਆਮ ਵਿਚ ਛਾਪਿਆ ਵੀ ਸੀ। ਦਿਲ ਕੀਤਾ ਇਸ ਕਿਤਾਬ ਬਾਰੇ ਵੀ ਕੁਝ ਲਿਖਿਆ ਜਾਏ। ਕਿਸਾਨ ਜੀ ਦੇ ਮਨ ਦੀ ਗੱਲ ਕਰੀਏ ਤਾਂ ਉਹ ਲਿਖਦੇ ਹਨ ਕਿ– "ਮੇਰੇ ਪਿਤਾ ਸੰਤ ਤਰਨ ਸਿੰਘ ਜੀ ਵਹਿਮੀ ਨੇ ਪੰਜਾਬੀ ਦੇ ਅੱਖਰਾਂ ਦੀ ਮੈਨੂੰ ਆਪ ਹੀ ਪਛਾਣ ਕਰਾਈ। ਪਿੰਡ ਦੇ ਰਲਾ ਰਾਮ ਜੀ ਤੋਂ ਹਿੰਦੀ ਵਰਣਬੋਧ ਕਰਾਣ ਦੀ ਕਿਰਪਾ ਕੀਤੀ। ਪਿੰਡ ਦੀ ਇਕਲੌਤੀ ਮਸੀਤ 'ਚ ਬੱਚਿਆਂ ਨੂੰ ਪੜ੍ਹਾਂਦੇ ਮੌਲਵੀ ਜੀ ਤੋਂ ਉਰਦੂ ਹਰਫ਼ਾਂ ਦੀ ਜਾਣਕਾਰੀ ਹਾਸਲ ਕਰਾਈ। ਪਰ ਸਕੂਲਾਂ ਵਿਚ ਜੇਹੜਾ ਲਿਖਣ ਦਾ ਅਭਿਆਸ ਹੋਂਦਾ ਏ, ਮੈਂ ਉਸ ਗੱਲੋਂ ਕੋਰਾ ਹੀ ਰਹਿ ਗਿਆ। ਸੰਥਾ ਸਬਕ ਲੈ ਕੇ- ਅਗਲੇ ਦਿਨ 'ਜਿਉਂ ਦਾ ਤਿਉਂ ਸੁਣਾ ਦੇਣਾ' ਵਧੀਆ ਪੜ੍ਹਦਾ ਜਾਣ ਕੇ ਲਿਖਾਈ ਦੀ ਕਿਸੇ ਬਹੁਤੀ ਗੌਰ ਨਾ ਕੀਤੀ ਜਾਂ ਮੈਂ ਈ ਲਾਡਲਾ ਜਿਹਾ ਸਾਂ, ਖੇਡਦੇ ਰਹਿਣਾ, ਨਾਲੇ ਕੀ ਪਤਾ ਸੀ- ਏਨਾ ਲਿਖਣਾ ਪਏਗਾ।"

ਇਹ ਗੱਲ ਉਨ੍ਹਾਂ ਦੀ ਬਿਲਕੁਲ ਸੱਚੀ ਤੇ ਠੀਕ ਹੈ; ਕਿਉਂਕਿ ਪਹਿਲਾਂ ਪਹਿਲ ਜਦੋਂ ਉਨ੍ਹਾਂ ਵਰਿਆਮ ਨੂੰ ਆਪਣੀਆਂ ਲਿਖਤਾਂ ਭੇਜਣੀਆਂ ਤਾਂ ਉਹ ਸਾਥੋਂ ਬੜੀ ਮੁਸ਼ਕਲ ਨਾਲ ਪੜ੍ਹ ਹੋਣੀਆਂ ਤੇ ਵਰਿਆਮ ਜੀ ਨੇ ਮੈਨੂੰ ਕਹਿਣਾ ਇਸਨੂੰ ਦੁਬਾਰਾ ਲਿਖ ਦੇ... ਕੰਪਿਊਟਰ ਵਾਲੇ ਮੁੰਡਿਆਂ ਕੋਲੋਂ ਇਹ ਲਿਖਾਈ ਪੜ੍ਹੀ ਨਹੀਂ ਜਾਣੀ। ਲਿਖਦਿਆਂ ਮੈਨੂੰ ਵੀ ਕਈ ਸ਼ਬਦਾਂ ਦਾ ਪਤਾ ਨਾ ਲੱਗਦਾ ਤੇ ਮੈਂ ਵਰਿਆਮ ਜੀ ਹੋਰਾਂ ਕੋਲੋਂ ਪੁੱਛਣਾ। ਮੈਨੂੰ ਲਿਖਦਿਆਂ ਲਿਖਦਿਆਂ ਇੰਨਾ ਸੁਆਦ ਆਉਣਾ ਉਨ੍ਹਾਂ ਦੀ ਲਿਖੀ ਕਹਾਣੀ ਤੋਂ, ਕਿ ਮੈਂ ਜਲਦੀ ਨਾਲ ਲਿਖਣ ਲੱਗ ਪੈਣਾ ਕਿ ਦੇਖਾਂ ਅੱਗੇ ਕੀ ਬਣਦਾ ਹੈ।



ਇਸ ਕਿਤਾਬ ਬਾਰੇ ਸੁਵਰਨ ਸਿੰਘ ਵਿਰਕ ਹੋਰਾਂ ਆਪਣਾ ਪ੍ਰਤੀਕਰਮ ਦੱਸਦੇ ਹੋਏ ਇਕ ਵਧੀਆ ਗੱਲ ਲਿਖੀ ਹੈ ਕਿ– "ਪੰਜਾਬੀ ਲੇਖਕ ਹੋਣ ਲਈ ਵਿਦਿਆਲੇ, ਮਹਾਂਵਿਦਿਆਲੇ ਜਾਂ ਵਿਸ਼ਵ ਵਿਦਿਆਲੇ ਦਾ ਬੂਹਾ ਲੰਘਣਾ ਕੋਈ ਜ਼ਰੂਰੀ ਗੱਲ ਨਹੀਂ।" ਕਿਸਾਨ ਜੀ ਵੀ ਇਸ ਤਰ੍ਹਾਂ ਦੇ ਲੇਖਕ ਹਨ, ਜਿਨ੍ਹਾਂ ਨੇ ਸਕੂਲ ਦਾ ਮੂੰਹ ਨਹੀ ਦੇਖਿਆ। ਉਨ੍ਹਾਂ ਤਾਂ ਬਸ ਆਪਣੇ ਪ੍ਰਸਿਧ ਸਾਹਿਤਕਾਰ ਪਿਤਾ ਕੋਲੋਂ ਜਾਂ ਗੁਰਦੁਆਰੇ ਦੇ ਗਰੰਥੀ ਕੋਲੋਂ ਸੰਥਾ ਲੈ ਕੇ ਪੜ੍ਹਾਈ ਕੀਤੀ ਹੈ। ਤੇ ਅੱਜ ਉਹ ਵੀ ਆਪਣੇ ਪਿਤਾ ਜੀ ਵਾਂਗ ਵੱਡੇ ਲਿਖਾਰੀ ਬਣ ਗਏ ਹਨ। ਗੁਰਬਾਣੀ ਪੜ੍ਹਨ ਜਾਂ ਲਿੱਖਣ ਬਾਰੇ ਗੱਲ ਕਰੀਏ ਤਾਂ ਉਹ ਬਚਪਨ ਤੋਂ ਹੀ ਪਾਠੀ ਬਣ ਗਏ ਸਨ ਤੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀਆਂ ਰੌਲ਼ਾਂ ਲਾਉਣ ਲੱਗ ਪਏ ਸਨ। ਰੌਲਾਂ ਲਾਉਂਦਿਆਂ ਲਾਉਂਦਿਆਂ ਉਨ੍ਹਾਂ ਦਾ ਗੁਰਬਾਣੀ ਪੜ੍ਹਨ ਦਾ ਹਿਰਜ ਇਤਨਾ ਵੱਧ ਗਿਆ ਕਿ ਉਨ੍ਹਾਂ ਨੂੰ ਬਹੁਤ ਸਾਰੀ ਬਾਣੀ ਜ਼ੁਬਾਨੀ ਚੇਤੇ ਹੋ ਗਈ।

ਵੈਸੇ ਕਿਸਾਨ ਜੀ ਨੇ ਪਿਛਲੀ ਉਮਰੇ ਲਿਖਣਾ ਸ਼ੁਰੂ ਕੀਤਾ ਹੈ। ਪਹਿਲਾਂ ਛੋਟੀਆਂ-ਛੋਟੀਆਂ ਆਪ ਬੀਤੀਆਂ, ਸਤਿਗੁਰਾਂ ਨਾਲ ਬੀਤੇ ਪਲਾਂ ਦੀਆਂ ਗੱਲਾਂ ਲਿਖਣਾ ਤੇ ਫਿਰ ਆਪਣੇ ਪਿਤਾ ਤਰਨ ਸਿੰਘ ਵਹਿਮੀ ਜੀ ਦਾ ਸਾਹਿਤਕ ਖ਼ਜ਼ਾਨਾ ਖੋਲ੍ਹ ਕੇ ਬੈਠ ਗਏ। ਉਨ੍ਹਾਂ ਦੇ ਅਣਛਪੇ ਮੈਟਰ 'ਜਸ-ਜੀਵਨ' ਦੇ ਆਖਰੀ ਭਾਗ ਵੀ ਆਪਣੀ ਹਿੰਮਤ ਨਾਲ ਛਪਵਾ ਕੇ ਪਾਠਕਾਂ ਦੀ ਨਜ਼ਰ ਕੀਤੇ। ਹੌਲੀ-ਹੌਲੀ ਐਸੀ ਝਾਕ ਖੁਲ੍ਹੀ ਰਾਤ-ਦਿਨ ਲਿਖਣ ਵਿਚ ਹੀ ਗੁਜ਼ਾਰਨ ਲੱਗੇ।

ਇਸ ਵਾਰ ਅੱਸੂ ਦੇ ਮੇਲੇ ਤੇ ਮੇਰੇ ਕੋਲ ਸਟਾਲ ਤੇ ਕਿਸਾਨ ਜੀ ਬੈਠੇ ਸਨ ਤਾਂ ਮੈਂ ਪੁਛਿਆ ਕਿਸਾਨ ਜੀ ਅੱਜ ਕਲ੍ਹ ਖੇਤੀ-ਬਾੜੀ ਵੀ ਕਰਦੇ ਹੋ ? ਕਹਿਣ ਲੱਗੇ ਇਹ ਕੰਮ

ਮੈਂ ਆਪਣੇ ਪਰਿਵਾਰ ਨੂੰ ਸੰਭਾਲ ਦਿੱਤਾ ਹੈ... ਮੈਂ ਤਾਂ ਬਸ ਲਿਖਣ ਦਾ ਹੀ ਕਰਦਾ ਹਾਂ। ਮੇਰੇ ਦੋਨੋਂ ਪਰਿਵਾਰ ਮੇਰੀ ਬਹੁਤ ਸੰਭਾਲ ਕਰਦੇ ਹਨ ਤੇ ਬਹੁਤ ਹੀ ਪਿਆਰ ਤੇ ਇੱਜ਼ਤ ਮਾਣ ਕਰਦੇ ਹਨ। ਮੈਂ ਇਕ ਨਿਯਮ ਬਣਾਇਆ ਹੋਇਆ ਹੈ ਕਿ ਛੇ ਮਹੀਨੇ ਇਕ ਲੜਕੇ ਕੋਲ ਤੇ ਛੇ ਮਹੀਨੇ ਦੂਜੇ ਲੜਕੇ ਕੋਲ ਰਹਿਣਾ। ਜਦੋਂ ਪਹਿਲੇ ਛੇ ਮਹੀਨੇ ਬੀਤ ਜਾਂਦੇ ਹਨ ਤਾਂ ਦੂਜੇ ਛੇ ਮਹੀਨੇ ਵਾਲਾ ਮੇਰੀ ਰਾਹ ਤੱਕਦਾ ਰਹਿੰਦਾ ਹੈ... ਕਿ ਕਦੋਂ ਬਾਪੂ ਜੀ ਇਸ ਵਾਰ ਆਉਣ ਤੇ ਅਸੀਂ ਉਨ੍ਹਾਂ ਦੀ ਸੇਵਾ ਕਰੀਏ। ਇਸ ਤਰ੍ਹਾਂ ਹੀ ਪਹਿਲਾਂ ਛੇ ਮਹੀਨੇ ਵਾਲਾ ਵੀ ਮੇਰੀ ਉਡੀਕ ਵਿਚ ਉਤਸੁਕ ਰਹਿੰਦਾ ਹੈ ਕਿ ਹੁਣ ਬਾਪੂ ਜੀ ਸਾਡੇ ਵਲ ਆਉਣ ਵਾਲੇ ਹਨ। ਦੋਨਾਂ ਪਰਿਵਾਰਾਂ ਦਾ ਸਾਂਝਾਂ ਹਾਂ, ਤੇ ਜੀ ਕਰੇ ਜਿਧਰ ਮਰਜ਼ੀ ਚਲਾ ਜਾਂਦਾ ਹਾਂ। ਤੇ ਆਪਣਾ ਫੱਟੀ-ਬਸਤਾ ਨਾਲ ਲੈ ਜਾਂਦਾ ਹਾਂ।" ਇਸ ਤਰ੍ਹਾਂ ਕਰਦਿਆਂ ਉਨ੍ਹਾਂ ਪੰਜ ਕਿਤਾਬਾਂ ਲਿਖ ਕੇ ਛਪਵਾ ਕੇ ਪਾਠਕਾਂ ਦੀ ਝੋਲੀ ਵਿਚ ਪਾ ਦਿੱਤੀਆਂ।

...ਤੇ ਫੇਰ ਫੁਰਨਾ ਫੁਰਿਆ "ਇਕ ਦਿਨ ਸੁਤੇ-ਸਿਧ ਪਾਠ ਕਰਦਿਆਂ ਅਚਾਨਕ ਖਿਆਲ ਆਇਆ- ਗੁਰਬਾਣੀ ਵਿਚ ਇਸ ਤਰ੍ਹਾਂ ਦੀਆਂ ਪੰਗਤੀਆਂ ਦੀ ਭਰਮਾਰ ਹੈ– ਜੋ ਅਖਾਣਾਂ ਪਰਮਾਣਾਂ ਅਤੇ ਜੀਵਨ ਸੇਧਾਂ ਵਜੋਂ ਵਰਤੀਆਂ ਜਾ ਸਕਦੀਆਂ ਹਨ। ਸੋਚਿਆ ਪੁਰਾਣਾ ਪਾਠੀ ਆਂ, ਕੋਈ ਔਖਾ ਕੰਮ ਨਹੀਂ। ਕਈ ਦਿਨ ਲਾਕੇ ੪੯੦ ਪੰਨਿਆਂ ਤੱਕ ਦਾ ਖਰੜਾ ਤਿਆਰ ਕਰਕੇ ਇਕ ਨਵੇਂ ਬਣੇ ਪ੍ਰਕਾਸ਼ਕ ਨੂੰ ਫੜਾ ਦਿਤਾ... ਤੇ ਇਸ ਤਰ੍ਹਾਂ ਇਹ "ਗੁਰਬਾਣੀ ਦੀਆਂ ਜੀਵਨ ਜੁਗਤਾਂ" ਇਸ ਅੱਸੂ ਦੇ ਜਪ ਪ੍ਰਯੋਗ ਮੇਲੇ ਤੇ ਸਤਿਗੁਰਾਂ ਦੇ ਅਸ਼ੀਰਵਾਦ ਨਾਲ ਕਿਸਾਨ ਜੀ ਨੇ ਇਕ ਹੋਰ ਪੁਸਤਕ ਪਾਠਕਾਂ ਦੀ ਨਜ਼ਰ ਕਰ ਦਿੱਤੀ।"

ਕਿਸਾਨ ਜੀ ਦੀ ਦਾਦ ਦੇਣੀ ਬਣਦੀ ਹੈ ਜਿਨ੍ਹਾਂ ਨੇ ਗੁਰਬਾਣੀ ਦੀਆਂ ਗੁੱਝੀਆਂ ਰਮਜ਼ਾਂ ਨੂੰ ਸਮਝਦੇ ਹੋਏ ਇਹ ਕਿਤਾਬ ਲਿਖੀ ਹੈ। ਇਹ ਕਿਤਾਬ ਆਰਸੀ ਪਬਲੀਸ਼ਰਜ਼ ਚਾਂਦਨੀ ਚੌਕ ਦਿੱਲੀ ਰਾਹੀਂ ਰਚਨਾ ਪ੍ਰਿੰਟਰਜ ਚਾਂਦਨੀ ਚੌਕ ਤੋਂ ਛਪੀ ਹੈ। ਤੇ ਸਾਧੂ ਸਿੰਘ ਕਿਸਾਨ ਨੇ ਸ੍ਰੀ ਭੈਣੀ ਸਾਹਿਬ ਤੋਂ ਰੀਲੀਜ਼ ਕੀਤੀ ਹੈ। ੨੦੯ ਪੰਨਿਆਂ ਦੀ ਇਸ ਪੁਸਤਕ ਦੀ ਕੀਮਤ ੩੦੦ ਰੁਪੈ ਰੱਖੀ ਗਈ ਹੈ। ਇਹ ਪੁਸਤਕ ਸ੍ਰੀ ਭੈਣੀ ਸਾਹਿਬ ਸਤਿਜੁਗ ਦੇ ਦਫ਼ਤਰ ਤੋਂ ਅਤੇ ਦਿੱਲੀਓਂ ਆਰਸੀ ਪਬਲੀਸ਼ਰਜ ਤੋਂ ਵੀ ਮਿਲ ਸਕਦੀ ਹੈ। ਸਾਹਿਤ-ਰਸੀਏ ਇਸ ਕਿਤਾਬ ਨੂੰ ਜ਼ਰੂਰ ਪੜ੍ਹਨ।

*—ਬਲਦੇਵ ਮਾਧੋਪੁਰੀ*
*ਪਿੰਡ ਤੇ ਡਾਕਘਰ ਮਾਧੋਪੁਰ*
*ਫਗਵਾੜਾ, ਕਪੂਰਥਲਾ*

## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*ਸਹੀ*
*ਮਿਤੀ ੨੮-੨-੨੦੧੩* *ਜਗਦੀਸ਼ ਸਿੰਘ*
*(ਪ੍ਰਕਾਸ਼ਕ ਦੇ ਦਸਤਖਤ)*

## ਵਰਿਆਮ ਨੂੰ ਸਹਿਯੋਗ

| | |
|---|---|
| – ਪ੍ਰੋ. ਗੁਰਲਾਲ ਸਿੰਘ ਜਲੰਧਰ | ੧੦੦੦-੦੦ |
| – ਸੰਤ ਬਚਨ ਸਿੰਘ ਇੰਗਲੈਂਡ ਦੇ ਵਰੀਨ੍ਹੇ ਸਮੇਂ ਪਰਿਵਾਰ ਵਲੋਂ | ੧੦-੦੦ ਪੌਂਡ |
| – ਬੀਬੀ ਰਾਜ ਕੌਰ ਸੁਪਤਨੀ ਸ. ਕਰਤਾਰ ਸਿੰਘ (ਲਾਇਲਪੁਰੀ) ਦਿਲੀ ਨਮਿਤ ਪਰਿਵਾਰ ਵਲੋਂ ਭੋਗ ਸਮੇਂ | ੫੦੦-੦੦ |
| – ਨਾਮਧਾਰੀ ਸਿੱਖ ਸੰਗਤ ਦਿੱਲੀ ਵਲੋਂ ਸਤਿਗੁਰੂ ਉਦੇ ਸਿੰਘ ਜੀ ਦੀ ਛੱਤਰ ਛਾਇਆ ਹੇਠ ਪ੍ਰਕਾਸ਼ ਉਤਸਵ ਸਤਿਗੁਰੂ ਰਾਮ ਸਿੰਘ ਜੀ ਮੇਲੇ ਸਮੇਂ | ੨੧੦੦-੦੦ |
| – ਜਥੇਦਾਰ ਗੁਰਸਵੇਕ ਸਿੰਘ ਕਵੀਸ਼ਰ ਸ੍ਰੀ ਭੈਣੀ ਸਾਹਿਬ | ੩੦੦-੦੦ |

## ਬਰਤਾਨਵੀ ਪਾਰਲੀਮੈਂਟ ਵਿਚ ਨਾਮਧਾਰੀ ਸਿੱਖ ਸੰਗਤ ਦੇ ਸਹਿਯੋਗ ਨਾਲ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ

ਲੰਡਨ-ਪਿਛਲੇ-ਦਿਨੀ ਬਰਤਾਨੀਆ ਦੀ ਨਾਮਧਾਰੀ ਸਿੱਖ ਸੰਗਤ ਦੇ ਸਹਿਯੋਗ ਨਾਲ ਬਲੈਕਬਰਨ ਦੇ ਲੋਰਡ ਪਟੇਲ ਵਲੋਂ ਬਰਤਾਨਵੀ ਪਾਰਲੀਮੈਂਟ ਵਿਚ ਨਾਮਧਾਰੀ ਸਿੱਖਾਂ ਦੇ ਆਗੂ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਨੂੰ ਭਾਵਭਿੰਨੀ ਸਰਧਾਂਜਲੀ ਭੇਟ ਕੀਤੀ ਗਈ।

ਬੁੱਧਵਾਰ ੧੩ ਫਰਵਰੀ ਨੂੰ ਹਾਊਸ ਆਫ ਲੌਰਡਜ ਵਿਚ ਕੀਤੇ ਗਏ ਇਸ ਵਿਸ਼ੇਸ ਸਰਧਾਂਜਲੀ ਸਮਾਰੋਹ ਦੌਰਾਨ ੧੦੦ ਦੇ ਕਰੀਬ ਮਹਿਮਾਨਾਂ ਨੇ ਨਾਮਧਾਰੀ ਸਿੱਖਾਂ ਦੇ ਗੁਰੂ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਨੂੰ ਸਰਧਾ ਦੇ ਫੁੱਲ ਭੇਟ ਕੀਤੇ। ਇਨ੍ਹਾਂ ਮਹਿਮਾਨਾਂ ਵਿਚ ਧਾਰਮਿਕ, ਸਿਆਸੀ ਮਾਨਵੀ ਅਤੇ ਵਾਤਾਵਰਣ ਸਬੰਧੀ ਸੰਸਥਾਵਾਂ ਦੇ ਨੁਮਾਇੰਦੇ ਸ਼ਾਮਿਲ ਸਨ। ਜਿਨ੍ਹਾਂ ਵਿਚ ਲੋਰਡ ਸਟੋਨ, ਲੋਰਡ ਢੋਲਕੀਆ, ਲੋਰਡ ਲੂੰਬਾ, ਐਮ. ਪੀ. ਸਾਈਮਨ ਹਿਊਜਸ, ਐਮ. ਪੀ. ਵਰਿੰਦਰ ਸ਼ਰਮਾ, ਐਮ. ਪੀ. ਸੀਮਾ ਮਲਹੋਤਰਾ, ਕਿਊ.ਸੀ. ਸਰ ਮੋਤਾ ਸਿੰਘ, ਹਿੰਦੂ ਫੋਰਮ ਜੀ. ਬੀ. ਦੇ ਪ੍ਰਧਾਨ ਅਰਜੁਨ ਵਾਕੇਰੀਆ ਜੇ.ਪੀ., ਏਸੀਅਨ ਅਬਜਰਵਰ ਪਬਲੀਕੇਸ਼ਨਜ ਦੇ ਜਸਬੀਰ ਸਿੰਘ ਸੱਚਰ, ਡਾ. ਸ਼ਾਂਤਾ ਗੋਡਾਰਾਮਾ, ਹਿੰਦੂ ਕੌਂਸਲ ਯੂ. ਕੇ. ਦੇ ਸੁਰਿੰਦਰ ਸੂਦ, ਨਿਤਿਨ ਪਲਾਨ, ਨਿਰਵਾ ਅਮੀਨ, ਜੈਕ ਲਿੰਨਜ ਹੈ, ਵਿਸ਼ਵਦੇਵਾ, ਰਾਣੀ ਸਿੰਘ, ਸ਼ਮਿੰਦਰ ਸਿੰਘ ਮਰਵਾ, ਜੂਲੀਆ ਲਵੀਸ, ਪਿਆਰਾ ਸਿੰਘ ਲਾਲ, ਜਾਦਵਾ ਹਿਰਾਨੀ, ਸ਼ਸ਼ੀਵੇਦਨ ਪਿੰਡੋਰੀਆ, ਰਿਨੀ ਕਰਾਤੀ, ਅਮੋਲਕ ਸਿੰਘ ਰਾਜ ਸਿੰਘ ਬੱਚੂ, ਹਰਦਿਆਲ ਸਿੰਘ ਰਿਆਤ, ਡਾ. ਜਗਦੀਸ਼ ਕੌਂਸਲ, ਜਵੰਦ ਸਿੰਘ ਭੰਮਰਾ, ਰਬਿੰਦਰ ਸਿੰਘ ਸੋਹਲ ਅਤੇ ਸੁਰਜੀਤ ਸਿੰਘ ਜੀਤ ਦੇ ਨਾਮ ਸ਼ਾਮਿਲ ਹਨ।

ਇਸ ਮੌਕੇ ਨਾਮਧਾਰੀ ਸਿੱਖ ਸੰਗਤ ਯੂ. ਕੇ ਦੇ ਸੂਬਾ ਤਰਸੇਮ ਸਿੰਘ ਅਤੇ ਆਦਿ ਸ਼ਕਤੀ ਮਾਤਾ ਜੀ ਮੰਦਰ, ਵੈਸਟ ਲੰਡਨ ਦੇ ਪੰਡਤ ਜਸਵੰਤ ਮੋਸ਼ਾ ਨੇ ਪ੍ਰਾਰਥਨਾਵਾਂ ਕੀਤੀਆਂ। ਇਸ ਮੌਕੇ ਦੇਸ਼ ਵਿਦੇਸ਼ ਤੋਂ ਭੇਜੇ ਗਏ ਵਿਸ਼ੇਸ਼ ਸੁਨੇਹੇ ਵੀ ਪੜ੍ਹ ਕੇ ਸੁਣਾਏ ਗਏ। ਅਮਰਜੀਤ ਸਿੰਘ ਭੰਮਰਾ ਨੇ ਇਸ ਮੌਕੇ ਸਤਿਗੁਰੂ ਜਗਜੀਤ ਸਿੰਘ ਅਤੇ ਉਨ੍ਹਾਂ ਦੀ ਥਾਂ ਗੁਰੂ ਥਾਪੇ ਗਏ ਸਤਿਗੁਰੂ ਉਦੈ ਸਿੰਘ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ ਅਤੇ ਲੰਡਨ ਵਿਚ ਸਤਿਗੁਰੂ ਜਗਜੀਤ ਸਿੰਘ ਦੀ ਯਾਦਗਾਰ ਸਥਾਪਿਤ ਕਰਨ ਦੀ ਇੱਛਾ ਜ਼ਾਹਿਰ ਕੀਤੀ। ਜਿਸ ਨੂੰ ਐਮ. ਪੀ. ਸਾਈਮਨ ਹਿਊਜਸ ਅਤੇ ਲੋਰਡ ਸਟੋਨ ਨੇ ਪੂਰਾ ਸਮਰਥਨ ਦੇਣ ਦਾ ਭਰੋਸਾ ਦਿੱਤਾ। ਇਸ ਦੌਰਾਨ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਨੂੰ ਸ਼ਰਧਾਂਜਲੀ ਵਜੋਂ ਇਕ ਕਿਤਾਬ ਵੀ ਜਾਰੀ ਕੀਤੀ ਗਈ। ਅਖੀਰ ਵਿਚ ਹਿੰਦੂ ਫੋਰਮ ਯੂਰਪ ਦੇ ਪ੍ਰਧਾਨ ਭਾਰਤੀ ਟੇਲਰ ਨੇ ਸਾਰੇ ਮਹਿਮਾਨਾਂ ਦੇ ਧੰਨਵਾਦ ਨਾਲ ਸਮਾਗਮ ਦੀ ਸਮਾਪਤੀ ਕੀਤੀ।

## ਚੰਡੀਗੜ੍ਹ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ

ਚੰਡੀਗੜ੍ਹ, ਮੋਹਾਲੀ, ਖਰੜ ਤੇ ਮਨੀਮਾਜਰੇ ਦੀ ਨਾਮਧਾਰੀ ਸੰਗਤ ਵਲੋਂ ਮਿਤੀ ੧੭-੨-੨੦੧੩ ਨੂੰ ਗੁਰਦੁਆਰਾ ਨਾਮਧਾਰੀ ਧਰਮਸਾਲਾ ਚੰਡੀਗੜ੍ਹ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਬੜੀ ਸ਼ਾਨੋ-ਸ਼ੌਕਤ ਨਾਲ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਛਤਰ ਛਾਇਆ ਹੇਠ ਮਨਾਇਆ ਗਿਆ। ਅੰਮ੍ਰਿਤ ਵੇਲੇ ਸਾਧ ਸੰਗਤ ਵਲੋਂ ਨਾਮ ਸਿਮਰਨ ਦੌਰਾਨ, ਸ੍ਰੀ ਆਸਾ ਜੀ ਦੀ ਵਾਰ ਦਾ ਮਨੋਹਰ ਕੀਰਤਨ, ਹਜ਼ੂਰੀ ਰਾਗੀ ਸ੍ਰੀ ਭੈਣੀ ਸਾਹਿਬ ਤੋਂ ਸੰਤ ਹਰਬੰਸ ਸਿੰਘ ਜੀ ਦੇ ਰਾਗੀ ਜਥੇ ਨੇ ਕੀਤਾ। ਅਰਦਾਸ ਉਪਰੰਤ ਛੋਟੇ ਬੱਚਿਆਂ ਨੇ ਸਤਿਗੁਰੂ ਜੀ ਦੇ ਪ੍ਰਕਾਸ਼ ਅਤੇ ਬਸੰਤ ਆਗਮਨ ਤੇ ਕਵਿਤਾਵਾਂ ਸੁਣਾਈਆਂ। ਇਨ੍ਹਾਂ ਬੱਚਿਆਂ ਨੂੰ ਸੰਤ ਚਰਨਜੀਤ ਸਿੰਘ ਰਾਜਪੁਰਾ ਨੇ ਇਨਾਮ ਵੰਡ ਕੇ ਹੌਸਲਾ ਅਫਜਾਈ ਕੀਤੀ। ਜਥੇਦਾਰ ਦਵਿੰਦਰ ਸਿੰਘ ਤੇ ਜਥੇਦਾਰ ਗੁਰਬਚਨ ਸਿੰਘ ਬਹਾਦਰਸੈਨ ਵਾਲਿਆਂ ਦੀਵਾਨ ਸਜਾ ਕੇ ਸਤਿਗੁਰੂ ਜੀ ਦੇ ਪ੍ਰਕਾਸ਼ ਤੇ ਇਤਿਹਾਸ ਤੋਂ ਜਾਣੂੰ ਕਰਵਾ ਸੰਗਤਾਂ ਨੂੰ ਕ੍ਰਿਤਾਰਥ ਕੀਤਾ। ਸ੍ਰੀ ਭੈਣੀ ਸਾਹਿਬ ਦੇ ਪ੍ਰਮੁੱਖ ਰਾਗੀ ਸੰਤ ਹਰਬੰਸ ਸਿੰਘ ਜੀ, ਸੰਤ ਮੋਹਨ ਸਿੰਘ ਜੀ ਅਤੇ ਸੰਤ ਅਜੈਪਾਲ ਸਿੰਘ (ਤਬਲੇ 'ਤੇ) ਹੋਰਾਂ ਤੰਤੀ ਸਾਜ਼ਾਂ ਨਾਲ ਰਾਗਾਂ ਵਿਚ ਰਸ-ਭਿੰਨਾਂ ਕੀਰਤਨ ਸਰਵਣ ਕਰਵਾ ਕੇ ਨਿਹਾਲ ਕੀਤਾ।

ਇਸੇ ਦੌਰਾਨ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਮਹਾਰਾਜ ਅਤੇ ਪੂਜਯ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਸੰਤ ਗੁਰਮੁਖ ਸਿੰਘ ਜੀ ਅਤੇ ਹੋਰ ਨੌਜਵਾਨਾਂ ਦੇ ਕਾਫਲੇ ਨੇ ਫੇਸ-੨ ਮੋਹਾਲੀ ਤੋਂ ਜੈਕਾਰੇ ਲਗਾਉਂਦੇ ਹੋਏ ਸੁਆਗਤ ਕਰਕੇ ੩੦ ਸੈਕਟਰ ਤਕ ਲੈ ਕੇ ਆਏ। ਅੱਗੇ ਨਿੱਕੇ ਬੱਚਿਆਂ ਨੇ ਚਿੱਟੀਆਂ ਝੰਡੀਆਂ ਨਾਲ ਸਵਾਗਤ ਕਰਦੇ ਹੋਏ, ਗੁਰਦੁਆਰਾ ਸਾਹਿਬ ਵਿਖੇ ਸਾਧ ਸੰਗਤਾਂ ਦੁਆਰਾ ਚਰਨਾਂ

ਵਿਤ ਪੁਸ਼ਪ ਅਰਪਣ ਕਰਕੇ, 'ਜੋ ਆਇਆ ਜੋ ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' ਦਾ ਜੈਕਾਰਾ ਛੱਡ ਕੇ ਕੀਤਾ।

ਹਜ਼ੂਰ ਸ੍ਰੀ ਸਤਿਗੁਰੂ ਜੀ ਦੇ ਆਪਣੇ ਆਸਨ ਤੇ ਸੁਸ਼ੋਭਿਤ ਹੁੰਦਿਆਂ ਹੀ, ਸੰਤ ਮਹਿੰਦਰ ਸਿੰਘ ਨੇ ਸਤਿਗੁਰੂ ਜੀ ਪ੍ਰਤੀ ਤਰਲੇ ਭਰੀ ਅਰਜ਼ੋਈ ਵਿਚ ਕਵਿਤਾ ਬੋਲੀ, ਜਿਸ ਵਿਚ ਪੰਥਕ ਏਕਤਾ ਤੇ ਚੜ੍ਹਦੀ ਕਲਾ ਦੀ ਕਿਰਪਾ ਬਣਾਈ ਰੱਖਣ ਦੀ ਸੰਵੇਦਨਾ ਪ੍ਰਗਟ ਕੀਤੀ। ਇਕ ਕਵਿਤਾ ਸੰਤ ਹਰਜੀਤ ਸਿੰਘ ਨੇ ਪੇਸ਼ ਕੀਤੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੁਰਾਣੇ ਬਜ਼ੁਰਗ ਸਿੱਖ, ਗਿਆਨੀ ਗੁਰਚਰਨ ਸਿੰਘ ਸਕੱਤਰ ਸਾਬਕਾ ਮੁੱਖ ਮੰਤਰੀ ਪੰਜਾਬ (ਸ. ਪ੍ਰਤਾਪ ਸਿੰਘ ਕੈਰੋਂ) ਨੇ ਪੁਰਾਣੀਆਂ ਯਾਦਾਂ ਤਾਜ਼ਾ ਕਰਦਿਆਂ ਆਪਣੀ ਵੇਦਨਾ ਦਿਲ ਭਰ ਕੇ ਪ੍ਰਗਟ ਕੀਤੀ। ਪੰਥ ਵਿਦਵਾਨ ਅਤੇ ਕਥਾ ਪ੍ਰਚਾਰਕ ਸੰਤ ਗੁਰਬਚਨ ਸਿੰਘ ਜੀ. ਜੀ. ਇੰਟਰਪ੍ਰਾਈਸ ਨੇ ਬਹੁਤ ਹੀ ਵਿਦਵਤਾ ਭਰਪੂਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਪਾਵਨ ਪਵਿੱਤਰ ਦਿਹਾੜੇ ਸਬੰਧੀ, ਉਨ੍ਹਾਂ ਦੀਆਂ ਪ੍ਰਭਾਵਸ਼ਾਲੀ ਕੀਰਤੀਆਂ ਦੇ ਗੁਣ ਵਰਣਨ ਕਰਕੇ, ਸਮੂਹ ਸੰਗਤਾਂ ਨੂੰ ਵਧਾਈ ਦਿੱਤੀ।

ਚੰਡੀਗੜ੍ਹ ਦੀ ਸਾਧ ਸੰਗਤ ਦੀ ਸਨਿਮਰ-ਅਰਜ਼ ਪ੍ਰਵਾਣ ਕਰਦੇ ਹੋਏ, ਪ੍ਰੋਗਰਾਮ ਦੇ ਅੰਤ ਵਿਚ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਬਸੰਤ ਪੰਚਮੀ ਦੇ ਸ਼ੁਭ ਆਗਮਨ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤਿ ਕਰਦਿਆਂ ਪ੍ਰਵਚਨ ਕੀਤੇ ਕਿ 'ਸਭ ਮਾਈ ਭਾਈ ਸ੍ਰੀ ਸਤਿਗੁਰੂ ਜੀ ਪਾਏ ਪੂਰਨਿਆਂ, ਉਪਦੇਸ਼ਾਂ ਨੂੰ ਗ੍ਰਹਿਣ ਕਰੇ ਅਤੇ ਕਿਰਿਆਤਮਕ ਰੂਪ ਵਿਚ ਨਾਮ ਸਿਮਰਨ, ਮਰਯਾਦਾ ਅਤੇ ਮਨੁੱਖਤਾ ਦੀ ਸੇਵਾ ਕਰਨ ਦੇ ਧਾਰਨੀ ਬਣਨ ਦੀ ਤਾਕੀਦ ਕੀਤੀ।

*—ਜਸਬੀਰ ਸਿੰਘ ਸਿੱਧ*

## ਸਾਰਕ ਸਾਹਿਤ ਸੰਮੇਲਨ 'ਚ ਪੰਜ ਲੇਖਕਾਂ ਦਾ ਸਨਮਾਨ

ਸਾਰਕ ਸਾਹਿਤ ਪੁਰਸਕਾਰ ਸੰਮੇਲਨ 'ਚ ਅੱਜ ਪੰਜ ਲੇਖਕਾਂ ਦਾ ਸਨਮਾਨ ਕੀਤਾ ਗਿਆ ਜਿਸ 'ਚ ਸਾਰੇ ਸਾਰਕ ਮੁਲਕਾਂ ਦੇ ਪ੍ਰਮੁੱਖ ਕਵੀ ਲੇਖਕ ਸ਼ਾਮਲ ਹੋਏ। ਸ਼ਹਿਰ ਦੇ ਗਰੈਂਡ ਹੋਟਲ 'ਚ ਸ਼ੁਰੂ ਹੋਏ। ਦੋ ਦਿਨਾਂ ਸਮਾਗਮ 'ਚ ਦੱਖਣੀ ਏਸ਼ਿਆਈ ਖਿੱਤੇ ਦੀਆਂ ਪ੍ਰਮੁੱਖ ਸਾਹਿਤਕ ਸ਼ਖਸੀਅਤਾਂ ਜਿਵੇਂ ਸੁਰਜੀਤ ਪਾਤਰ, ਜੈਅੰਤ ਮਹਾਂਪਾਤਰ, ਸੀਤਾ ਕਾਂਤ ਮਹਾਂਪਾਤਰ, ਦਯਾ ਦਿਸ਼ਾਨਾਇਕ, ਏ.ਕੇ. ਰਾਸ਼ਿਦ, ਮੁਹੰਮਦ ਨੂਰੂਲ ਹੁੱਡਾ ਅਤੇ ਕੇ., ਅਤੀ ਸੁਬੰਦੀ ਤੇ ਨਸਰੀਨ ਅੰਜੁਮ ਭੱਟੀ ਆਦਿ ਸ਼ਾਮਲ ਸਨ।

*—ਪੰਜਾਬੀ ਟ੍ਰਿਬਿਊਨ,*
*੧੧ ਮਾਰਚ, ੨੦੧੩*

## "ਮਾਤਾ ਲਾਭ ਕੌਰ ਦੀ ਯਾਦ 'ਚ ਮੇਲਾ"



ਮਿਤੀ ੧੪-੧੨-੧੩ ਨੂੰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅਤੇ ਸ੍ਰੀ ਮਾਤਾ ਚੰਦ ਕੌਰ ਦੀ ਹਜ਼ੂਰੀ ਵਿਚ, ਸੰਤ ਗੁਰਦੇਵ ਸਿੰਘ ਜੀ ਮਦਾਰ ਅਤੇ ਜਥੇਦਾਰ ਜੋਗਾ ਸਿੰਘ ਮਦਾਰ ਅਤੇ ਉਨ੍ਹਾਂ ਦੇ ਭਰਾਵਾਂ ਦੇ ਪਰਿਵਾਰ ਵਲੋਂ ਉਨ੍ਹਾਂ ਦੀ ਬਜ਼ੁਰਗ ਮਾਤਾ ਲਾਭ ਕੌਰ, ਜੋ ੯੫ ਵਰ੍ਹਿਆਂ ਦੇ ਸਨ, ਦੇ ਨਮਿਤ ਭੋਗ ਪਾਇਆ ਗਿਆ। ਨਿਤਨੇਮ ਤੋਂ ਪਹਿਲਾਂ ਜਥੇਦਾਰ ਇਕਬਾਲ ਸਿੰਘ ਜੀ ਨੇ ਦੀਵਾਨ ਲਗਾਇਆ। ਦੁਪਹਿਰ ਦੇ ਨਾਮ ਸਿਮਰਨ ਦੌਰਾਨ ਨਿਤਨੇਮ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਵਿੱਤਰ ਟੇਪ ਕੀਤਾ ਉਪਦੇਸ਼ ਕਥਾ ਰੂਪ 'ਚ ਸਰਵਣ ਕਰਵਾਇਆ ਗਿਆ। ਸੰਤ ਹਰਬੰਸ ਸਿੰਘ ਜੀ ਹਜ਼ੂਰੀ ਰਾਗੀ ਗੁ. ਸ੍ਰੀ ਭੈਣੀ ਸਾਹਿਬ ਦੇ ਜਥੇ ਨੇ ਬਹੁਤ ਹੀ ਵੈਰਾਗਮਈ ਕੀਰਤਨ ਕੀਤਾ। ਸ਼ਰਧਾਂਜਲੀ ਸਮਾਗਮ ਵਿਚ ਲੰਗਰ ਪਾਣੀ ਦਾ ਪ੍ਰਬੰਧ ਸ੍ਰੀ ਮਾਤਾ ਚੰਦ ਕੌਰ ਜੀ ਖ਼ੁਦ ਸੰਭਾਲਿਆ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ। ਸ਼ਰਧਾਂਜਲੀ ਸਮਾਗਮ ਵਿਚ ਨਿਹੰਗਾਂ ਸਿੰਘਾਂ, ਸੰਤਾਂ ਮਹਾਂਪੁਰਸ਼ਾਂ ਤੋਂ ਬਿਨਾਂ, ਕਾਂਗਰਸ ਦੇ ਐਮ. ਐਲ. ਏ. ਸ੍ਰੀ ਸੁਨੀਲ ਜਾਖੜ, ਮੀਤ ਪ੍ਰਧਾਨ ਨਾਮਧਾਰੀ ਦਰਬਾਰ ਸੰਤ ਸੁਰਿੰਦਰ ਸਿੰਘ, ਸੰਤ ਗੁਰਮੁਖ ਸਿੰਘ ਰਹਿਬਰ, ਸੰਤ ਗੁਰਮੁਖ ਸਿੰਘ ਸ਼ਾਹ, ਮਾਨਸਾ, ਸਰਪੰਚ ਸਰਬਦੀਤ ਸਿੰਘ ਮਲੇਰਕੋਟਲਾ, ਸਰਪੰਚ ਜਗਦੀਸ਼ ਸਿੰਘ, ਪ੍ਰਧਾਨ ਰਤਨ ਸਿੰਘ ਚੀਮਾ ਸਮਾਣਾ ਤੇ ਪਟਿਆਲਾ, ਕਾਲਕਾ, ਖਰੜ ਮੋਹਾਲੀ, ਚੰਡੀਗੜ੍ਹ, ਸਿਰਸਾ ਤੋਂ ਸੰਗਤ ਭਾਣੇ ਦੀ ਘੜੀ ਵਿਚ ਸ਼ਰੀਕ ਹੋਈਆਂ। ਜਥੇਦਾਰ ਸੁਖਚੈਨ ਸਿੰਘ ਕੱਕੜ (ਹਰਿਆਣਾ) ਜੀ ਨੇ ਸ੍ਰੀ ਸਤਿਗੁਰੂ ਜੀ ਅਤੇ ਸਮੂਹ ਆਏ ਸਾਕ ਸਬੰਧੀਆਂ ਅਤੇ ਸਾਧ ਸੰਗਤ ਦਾ ਧੰਨਵਾਦ-ਕਰਦਿਆਂ ਮਦਾਰ ਭਰਾਵਾਂ ਦੀ ਗੁਰੂਘਰ ਵਿਚ ਗੁਰਬਾਣੀ ਦੇ ਤੱਥਾਂ ਦੇ ਅਧਾਰ ਤੇ ਸ਼ਲਾਘਾ ਕੀਤੀ। ਜ਼ਿਕਰ ਕੀਤਾ ਕਿ ਮਾਤਾ ਲਾਭ ਕੌਰ ਦੇ ਪਤੀ ਸੰਤ ਬਖਸ਼ੀਸ਼ ਸਿੰਘ ਨੇ ਵੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜੀਵਨ ਨਿਭਾਹਿਆ ਅਤੇ ਗੁਰੂ ਘਰ ਦੇ ਅਣਥੱਕ ਸੇਵਕ ਅਤੇ ਸ਼ਰਧਾਲੂ ਰਹੇ। ਇਸੇ ਤਰ੍ਹਾਂ ਅਗੋਂ ਵੀ ਉਨ੍ਹਾਂ ਦੇ ਪੰਜ ਸਪੁੱਤਰ ਅਤੇ ਦੋ ਧੀਆਂ ਦੇ ਪਰਿਵਾਰ ਸ੍ਰੀ ਭੈਣੀ ਸਾਹਿਬ ਅਤੇ ਨਾਮਧਾਰੀ ਪੰਥ ਦੀ ਸੇਵਾ ਵਿਚ ਤਨੋ ਮਨੋ ਹੋ ਕੇ ਜੁੱਟੇ ਹੋਏ ਹਨ, ਇਹ ਸਭ ਸਤਿਗੁਰੂ ਜੀ ਦੀ ਹੀ ਕਿਰਪਾ ਸਦਕਾ ਹੈ।

*—ਜਸਬੀਰ ਸਿੰਘ ਸਿੱਧੂ*

## ਇਕ ਦੁਖਦਾਈ ਖਬਰ

## ਸ. ਗੁਲਜਾਰਾ ਸਿੰਘ ਚਾਨਾ ਲੈਸਟਰ (ਇੰਗਲੈਂਡ)

ਸੰਤ ਗੁਲਜਾਰਾ ਸਿੰਘ ਚਾਨਾ (ਚਚਰਾੜੀ ਵਾਲੇ) ਅਣਥੱਕ ਰਾਮਗੜ੍ਹੀਆ ਕਮਿਊਨਿਟੀ ਅਤੇ ਨਾਮਧਾਰੀ ਸੰਗਤ ਦੇ ਸਰਗਰਮ, ਸ਼ਰਧਾਵਾਨ ਗੁਰਸਿੱਖ ਪਿਛਲੇ ਦਿਨੀਂ ਆਪਣੀ ਆਯੂ ਭੋਗ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਜਾ ਵਿਰਾਜੇ ਹਨ। ਆਪ ਜੀ ਦੀ ਇਕਲੌਤੀ ਲੜਕੀ ਅਤੇ ਉਹਨਾਂ ਦੇ ਪਤੀ ਸੰਤ ਅਜਾਇਬ ਸਿੰਘ ਬਾਹੜਾ ਜੀ ਨੇ ਪਿਛਲੇ ਬੁੱਧਵਾਰ ੬-੩-੧੩ ਨੂੰ ਨਾਮਧਾਰੀ ਗੁਰਦੁਆਰੇ ਵਿਖੇ ਉਨਾਂ ਦੇ ਸੰਸਕਾਰ ਤੋਂ ਬਾਅਦ ਸਧਾਰਨ ਪਾਠ ਦਾ ਭੋਗ ਪੁਆਇਆ ਤੇ ਆਏ ਹੋਏ ਰਿਸ਼ਤੇਦਾਰਾਂ ਅਤੇ ਪ੍ਰਮੁੱਖ ਸਜਨਾਂ ਦੇ ਸ਼ਰਧਾ ਦੇ ਫੁੱਲ ਭੇਟ ਕੀਤੇ।

ਸੰਤ ਸੁਲੱਖਣ ਸਿੰਘ ਜੰਡੂ ਪ੍ਰਧਾਨ ਨਾਮਧਾਰੀ ਸੰਗਤ ਜੀ ਨੇ ਸ. ਗੁਲਜਾਰਾ ਸਿੰਘ ਚਾਨਾ ਜੀ ਦੀ ਜੀਵਨੀ ਉਪਰ ਚਾਨਣਾ ਪਾਉਂਦਿਆਂ ਦੱਸਿਆ ਕਿ, ਚਾਨਾ ਜੀ ਬਹੁਤ ਸ਼ਰਧਾਵਾਨ ਅਤੇ ਪਿਆਰੇ ਗੁਰਸਿੱਖ ਸਨ ਜਿਨਾਂ ਨੇ ਨਾਮਧਾਰੀ ਸੰਗਤ ਦੇ ਹਰ ਸਮਾਗਮ ਵਿਚ ਬਹੁਤ ਭਰਪੂਰ ਯੋਗਦਾਨ ਪਾਇਆ ਅਤੇ ਉਹਨਾਂ ਦੇ ਜੁਆਈ ਸ. ਅਜਾਇਬ ਸਿੰਘ ਬਾਹੜਾ ਜੀ ਵੀ ਸ਼ੁਰੂ ਤੋਂ ਸਾਨੂੰ ਸਹਿਯੋਗ ਦੇ ਰਹੇ ਹਨ। ਅਤੇ ਸੰਗਤ ਦੀ ਸੇਵਾ ਲਈ ਹਮੇਸ਼ਾ ਤਤਪਰ ਰਹਿੰਦੇ ਹਨ ਸਾਡੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ 'ਚ ਅਰਦਾਸ ਹੈ ਕਿ, ਚਾਨਾ ਜੀ ਦੀ ਆਤਮਾ ਨੂੰ ਆਪਣੇ ਚਰਨਾਂ 'ਚ ਨਿਵਾਸ ਬਖਸ਼ਨ ਸਾਨੂੰ ਪਿਛੇ ਇਸ ਭਾਣੇ ਨੂੰ ਮੰਨਣ ਦਾ ਬਲ ਬਖਸ਼ਣ ਦੀ ਕ੍ਰਿਪਾ ਕਰਨ। ਰਾਮਗੜ੍ਹੀਆ ਕਮਿਊਨਿਟੀ ਲੈਸਟਰ ਦੇ ਪ੍ਰਧਾਨ ਜੀ ਨੇ ਆਪਣੇ ਸ਼ਰਧਾ ਭਰੇ ਬਚਨ ਕਰਦਿਆਂ ਕਿਹਾ ਕਿ ਸ. ਗੁਲਜਾਰਾ ਸਿੰਘ ਚਾਨਾ ਬਹੁਤ ਹੀ ਨਰਮ ਦਿਲ ਅਤੇ ਗਰੀਬਾਂ ਤੇ ਨਿਆਸਰਿਆਂ, ਮਜਬੂਰ ਸਜਨਾਂ ਤੇ ਸਜਨੀਆਂ ਦੇ ਬਹੁਤ ਹੀ ਹਮਦਰਦ ਸਨ ਉਨਾਂ ਇਕ ਦੋ ਵਾਕਿਆ ਸੁਣਾਏ ਜਿਨਾਂ ਵਿਚ ਸ. ਗੁਲਜਾਰਾ ਸਿੰਘ ਚਾਨਾ ਜੀ ਵਲੋਂ ਕੀਤੀ ਮਦਦ ਦਾ ਜਿਕਰ ਕੀਤਾ ਅਤੇ ਰਾਮਗੜ੍ਹੀਆ ਕੌਮ ਦੀ ਇਸ ਮੁਲਕ ਵਿਚ ਚੜ੍ਹਦੀ ਕਲਾ ਲਈ ਬਹੁਤ ਯੋਗਦਾਨ ਪਾਇਆ ਅਤੇ ਮਜਬੂਰ ਪਰਿਵਾਰਾਂ ਦੀ ਸੇਵਾ ਕੀਤੀ ਅਜਿਹੇ ਗੁਰਮੁਖ ਸੱਜਨ ਬਹੁਤ ਘੱਟ ਮਿਲਦੇ ਹਨ ਸਾਨੂੰ ਉਹਨਾਂ ਦੇ ਜੀਵਨ ਤੋਂ ਉਹਨਾਂ ਦੀ ਸੇਵਾ ਭਾਵਨਾ ਅਤੇ ਕੌਮੀ ਕੰਮਾਂ ਲਈ ਕੁਰਬਾਨੀ ਦੀ ਮਿਸਾਲ ਤੋਂ ਸਿੱਖਿਆ ਲੈਣੀ ਅਤੇ ਉਹਨਾਂ ਦੇ ਪਾਏ ਪੂਰਨਿਆਂ ਉਪਰ ਚਲਣਾ ਚਾਹੀਦਾ ਹੈ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ। ਸਾਊਥਾਲ ਰਾਮਗੜ੍ਹੀਆ ਸਭਾ ਦੇ ਪ੍ਰਧਾਨ ਸ. ਚਾਨਾ ਜੀ ਆਪ ਜੀ ਨੇ ਵੀ ਸੰਤ ਗੁਲਜ਼ਾਰਾ ਸਿੰਘ ਚਾਨਾ ਜੀ ਨੂੰ ਸ਼ਰਧਾ ਦੇ ਫੁਲ ਭੇਟ ਕੀਤੇ। ਅੰਤ ਵਿਚ ਸੁਰਜੀਤ ਸਿੰਘ ਜੀਤ ਨੇ ਆਪਣੇ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਦੱਸਿਆ ਕਿ ਸੰਤ ਗੁਲਜ਼ਾਰਾ ਸਿੰਘ ਚਾਨਾ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਹੁਤ ਪਿਆਰ ਅਤੇ ਸਤਿਕਾਰ ਕਰਦੇ ਸਨ। ਜਦੋਂ ਸ੍ਰੀ ਸਤਿਗੁਰੂ ਜੀ ਨੇ ਪੰਜਾਬ ਵਿਚ ਨਾਮਧਾਰੀ ਹਾਕੀ ਦੀ ਟੀਮ ਬਣਾਈ ਤਦ ਆਪ ਜੀ ਨੇ ਬਹੁਤ ਸਹਿਯੋਗ ਦਿੱਤਾ ਅਤੇ ਨਾਮਧਾਰੀ ਹਾਕੀ ਦੀ ਟੀਮ ਦਾ ਪਹਿਲਾ ਦੌਰਾ ਇਨ੍ਹਾਂ ਮੁਲਕਾਂ (ਇੰਗਲੈਂਡ-ਯੋਰਪ) ਵਿਚ ਕਰਵਾਉਣ ਲਈ ਪੂਰਾ ਸਹਿਯੋਗ ਦਿੱਤਾ। ਨਾਮਧਾਰੀ ਹਾਕੀ ਦੀ ਟੀਮ ਦੇ ਪੰਜਾਂ ਸ਼ਹਿਰਾਂ ਵਿਚ ਮੈਚ ਕਰਵਾਏ ਨਾਮਧਾਰੀ ਨੌਜਵਾਨ ਖਿਡਾਰੀ ਹਰਜੀਤ ਸਿੰਘ ਦੀ ਅਗਵਾਈ ਹੇਠ ਹਰ ਸਾਲ ਹਾਕੀ ਦਾ ਟੂਰਨਾਮੈਂਟ ਆਯੋਜਤ ਕੀਤਾ ਜਾਂਦਾ ਰਿਹਾ। ਲੰਡਨ ਤੋਂ ਸੁਖਦੇਵ ਸਿੰਘ ਮਠਾਰੂ ਅਤੇ ਹੋਰ ਖਿਡਾਰੀਆਂ ਵਲੋਂ ਸੰਤਾਂ ਨੂੰ ਪੂਰਾ ਸਹਿਯੋਗ ਦਿੱਤਾ ਜਾਂਦਾ ਰਿਹਾ। ਸੰਤ ਗੁਲਜਾਰਾ ਸਿੰਘ ਚਾਨਾ ਜੀ ਦਾ ਖੇਡਾਂ ਪ੍ਰਤੀ ਪਿਆਰ ਅਤੇ ਖਾਸ ਤੌਰ ਤੇ ਹਾਕੀ ਲਈ ਪਿਆਰ ਲਾਮਿਸਾਲ ਸੀ। ਇਸ ਲਈ ਆਪ ਜੀ ਨਾਮਧਾਰੀ ਸੰਗਤ ਯੂ. ਕੇ. ਦੇ ਸਦਾ ਹੀ ਹਮਦਰਦ ਰਹੇ ਸਨ। ਅਜਿਹੇ ਸਜਨਾਂ ਦੇ ਵਿਛੜਣ ਨਾਲ ਖਿਡਾਰੀ ਜਗਤ ਵਿਚ ਬਹੁਤ ਘਟਾ ਲਿਆ ਹੈ।

ਆਪ ਜੀ ਵਲੋਂ ਆਏ ਗਏ ਪੂਰਨਿਆਂ ਉਮਰ ਚਲਦੇ ਹੋਏ ਉਹਨਾਂ ਦੀ ਯਾਦ ਨੂੰ ਤਾਜ਼ਾ ਰਖਦੇ ਹੋਏ ਉਹਨਾਂ ਨੂੰ ਸੱਚੀ ਸ਼ਰਧਾਂਜਲੀ ਭੇਟ ਕਰ ਸਕਦੇ ਹਾਂ।

ਦਾਸ ਦੀ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ 'ਚ ਅਰਜ ਹੈ ਕਿ ਉਹਨਾਂ ਦੀ ਆਤਮਾ ਨੂੰ ਆਪਣੇ ਪਵਿੱਤਰ ਚਰਨਾਂ 'ਚ ਨਿਵਾਸ ਬਖਸ਼ਨ ਅਤੇ ਸਾਨੂੰ ਉਹਨਾਂ ਦੇ ਪਾਏ ਪੂਰਨਿਆਂ ਤੇ ਚੱਲਣ ਦਾ ਬੱਲ ਬਖਸ਼ਨ। ਭੁਲ ਚੁੱਕ ਦੀ ਖਿਮਾ।

*—ਸੁਰਜੀਤ ਸਿੰਘ ਜੀਤ*

## ਬੀਬੀ ਰਾਜ ਕੌਰ ਦਾ ਅਸਹਿ ਅਕਾਲ ਚਲਾਣਾ



ਸੰਤ ਮੇਲਾ ਸਿੰਘ ਜੀ ਲਖਨਊ ਵਾਲਿਆਂ ਦੀ ਸਪੁੱਤਰੀ ਅਤੇ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਸਪੁੱਤਰ ਸ. ਕਰਤਾਰ ਸਿੰਘ ਦੀ ਧਰਮ ਪਤਨੀ ਬੀਬੀ ਰਾਜ ਕੌਰ ਅਕਾਲ ਪੁਰਖ ਦੀ ਬਖਸ਼ੀ ੫੯ ਸਾਲ ਦੀ ਆਯੂ ਬਤੀਤ ਕਰ ਮੰਗਲਵਾਲ ੫ ਫਰਵਰੀ ੨੦੧੩ ਨੂੰ ਅੰਮ੍ਰਿਤ ਵੇਲੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਭਾਰੀ ਬਰਸਾਤ ਵਿਚ ਭਾਰੀ ਗਿਣਤੀ ਵਿਚ ਪੁੱਜੇ ਦੂਰ ਨੇੜੇ ਦੇ ਸਬੰਧੀਆਂ, ਰਿਸ਼ਤੇਦਾਰਾਂ ਅਤੇ ਸਕੇ ਸਬੰਧੀਆਂ ਨੇ ਮ੍ਰਿਤਕ ਦੇਹ ਦਾ ਸੰਸਕਾਰ ਭਾਰੀ ਮਨ ਨਾਲ

ਕੀਤਾ। ਬੀਬੀ ਰਾਜ ਕੌਰ ਖੁਦ ਬੜੇ ਭਜਨ ਬੰਦਗੀ, ਸੇਵਾ ਭਾਵਨਾ ਵਾਲੀ ਅਤੇ ਸਤਿਗੁਰੂ ਜੀ 'ਤੇ ਪੂਰਨ ਸ਼ਰਧਾ ਰੱਖਣ ਵਾਲੀ ਇਸਤਰੀ ਸੀ। ਇਹ ਬੀਬੀ ਜੀ ਦਾ ਭਜਨ ਬੰਦਗੀ ਦਾ ਪ੍ਰਤਾਪ ਹੀ ਸੀ ਕਿ ਅੰਤਮ ਵਿਦਾਇਗੀ ਮੌਕੇ ਮੌਸਮ ਸਾਫ ਹੋ ਗਿਆ ਜੋ ਪੂਰਨ ਗੁਰ ਮਰਿਆਦਾ ਅਨੁਸਾਰ ਸ਼ਬਦ ਕੀਰਤਨ ਕਰਦਿਆਂ ਅੰਤਮ ਯਾਤਰਾ ਸੌਖਾਲੀ ਸੰਪੂਰਨ ਹੋ ਸਕੀ। ਜਿੱਥੇ ਬੀਬੀ ਰਾਜ ਕੌਰ ਦਾ ਸਹੁਰਾ ਪਰਿਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ 'ਤੇ ਪੂਰਨ ਭਰੋਸਾ ਰੱਖਦਾ ਹੈ ਉਥੇ ਬੀਬੀ ਜੀ ਦਾ ਪੇਕਾ ਪਰਿਵਾਰ ਨਾ ਕੇਵਲ ਤਨ ਮਨ ਧਨ ਨਾਲ ਸਤਿਗੁਰੂ ਜੀ ਨੂੰ ਸਮਰਪਿਤ ਪਰਵਾਰ ਹੈ ਬਲਕਿ ਸਤਿਗੁਰੂ ਜੀ ਦੇ ਨਿਕਟਵਰਤੀਆਂ ਵਿਚੋਂ ਹੈ। ਬੀਬੀ ਰਾਜ ਕੌਰ ਦੇ ਮਾਤਾ-ਪਿਤਾ ਸੰਤ ਮੇਲਾ ਸਿੰਘ-ਬੀਬੀ ਸਵਰਨ ਕੌਰ ਨੇ ਆਪਣੇ ਵੱਡੇ ਪਰਵਾਰ ਨੂੰ ਅਜਿਹੇ ਸੰਸਕਾਰ ਦਿੱਤੇ ਹਨ ਕਿ ਸਰਬਤ ਪਰਵਾਰ ਜਿੱਥੇ ਨਿਤਨੇਮੀ ਅਤੇ ਭਜਨ ਬੰਦਗੀ ਵਾਲਾ ਹੈ ਉਥੇ ਸਤਿਗੁਰੂ ਜੀ ਨੂੰ ਏਨਾ ਸਮਰਪਿਤ ਹੈ ਕਿ ਉਹ ਇਸ ਉਡੀਕ ਵਿਚ ਸਦਾ ਰਹਿੰਦਾ ਹੈ ਕਿ ਸਤਿਗੁਰੂ ਜੀ ਕਦੋਂ ਉਨ੍ਹਾਂ ਨੂੰ ਕੋਈ ਸੇਵਾ ਬਖਸ਼ਦੇ ਹਨ।

ਬੀਬੀ ਰਾਜ ਕੌਰ ਜਿਥੇ ਪਤੀ ਸ. ਕਰਤਾਰ ਸਿੰਘ, ਸਪੁੱਤਰ ਕੇਸਰ ਸਿੰਘ, ਸਪੁੱਤਰੀਆਂ ਅਰਚਨਾ, ਸਵਾਤੀ, ਕ੍ਰਿਤੀ ਨੂੰ ਅਸਹਿ ਵਿਛੋੜਾ ਦੇ ਗਏ ਹਨ ਉਥੇ ਖੁਸ਼ਹਾਲ ਪੇਕਾ ਪਰਿਵਾਰ-ਵੱਡੇ ਭਰਾ ਸੰਤ ਮਹਿੰਦਰ ਸਿੰਘ (ਦਿੱਲੀ), ਭਰਾ ਇੰਦਰਪਾਲ ਸਿੰਘ ਰਾਜੂ (ਦਿੱਲੀ), ਭਰਾ ਗੁਰਮੀਤ ਸਿੰਘ ਸਵੀਟੀ (ਦਿੱਲੀ), ਭਰਾ ਜਗਪਾਲ ਸਿੰਘ ਜਜ (ਅਮਰੀਕਾ), ਵੱਡੀ ਭੈਣ ਹਰਭਜਨ ਕੌਰ (ਲਖਨਊ), ਛੋਟੀਆਂ ਭੈਣਾਂ ਨਰਿੰਦਰ ਕੌਰ (ਬੈਂਕਾਕ) ਅਤੇ ਭੈਣ ਇੰਦਰਜੀਤ ਕੌਰ ਪਿੰਕੀ (ਨੈਰੋਬੀ) ਨੂੰ ਵਿਛੋੜੇ ਦੇ ਅਸਹਿ ਦੁੱਖ ਨੂੰ ਸਤਿਗੁਰੂ ਜੀ ਦਾ ਭਾਣਾ ਮੰਨਣ ਲਈ ਮਜਬੂਰ ਕਰ ਗਈ।

ਸਤਿਗੁਰੂ ਜਗਜੀਤ ਸਿੰਘ ਜੀ ਜਿਥੇ ਯੂ. ਪੀ. ਦੌਰੇ ਸਮੇਂ ਬੀਬੀ ਰਾਜ ਕੌਰ ਦੇ ਪਿਤਾ ਸੰਤ ਮੇਲਾ ਸਿੰਘ ਦੇ ਘਰ ਲਖਨਊ ਵਿਖੇ ਸਿੱਖਾਂ ਸੇਵਕਾਂ ਸਹਿਤ ਡੇਰਾ ਰੱਖਦੇ ਹੁੰਦੇ ਸਨ ਉਥੇ ਅਫਰੀਕਾ ਦੇ ਦੌਰੇ ਸਮੇਂ ਨੈਰੋਬੀ ਵਿਖੇ ਬੀਬੀ ਰਾਜ ਕੌਰ ਦੀ ਭੈਣ ਇੰਦਰਜੀਤ ਕੌਰ ਪਿੰਕੀ (ਛੋਟੀ ਭਰਜਾਈ ਮਾਨਯੋਗ ਸੂਬਾ ਸਤਨਾਮ ਸਿੰਘ ਜੀ) ਪਰਵਾਰ ਦੇ ਘਰ ਡੇਰਾ ਰੱਖਦੇ ਸਨ। ਇਕ ਸਮੇਂ ਇਹਨਾਂ ਸਤਰਾਂ ਦੇ ਲੇਖਕ ਨੂੰ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸੰਗ ਸਾਥ ਬਖਸ਼ਿਆ ਸੀ ਜੋ ਨੈਰੋਬੀ (ਅਫਰੀਕਾ) ਵਿਖੇ ਭੈਣ ਇੰਦਰਜੀਤ ਕੌਰ ਪਿੰਕੀ ਦੇ ਸਹੁਰਾ ਪਰਵਾਰ ਵਲੋਂ ਸਤਿਗੁਰੂ ਜੀ ਅਤੇ ਭਾਰਤ ਤੋਂ ਪੁੱਜੇ ਸਿੱਖ ਸੇਵਕਾਂ ਦੀ ਕੀਤੀ ਗਈ ਸੇਵਾ ਨੂੰ ਅੱਖੀਂ ਵੇਖਣ ਦਾ ਸੁਭਾਗ ਮਿਲਿਆ ਸੀ।

ਬੀਬੀ ਰਾਜ ਕੌਰ ਆਪਣਾ ਘਰ-ਪਰਵਾਰ ਅਤੇ ਬੱਚਿਆਂ ਦੀ ਸਾਂਭ-ਸੰਭਾਲ ਤੋਂ ਇਲਾਵਾ ਨਾਮ-ਬਾਣੀ ਨਾਲ ਏਨੇ ਜੁੜੇ ਹੋਏ ਸਨ ਕਿ ਰੋਜ਼ਾਨਾ ਸਣੇ-ਕੇਸੀ ਇਸ਼ਨਾਨ ਕਰ ਇਕ ਘੰਟਾ ਅੰਮ੍ਰਿਤ ਵੇਲੇ ਅਤੇ ਇਕ ਘੰਟਾ ਸ਼ਾਮ ਨੂੰ ਸਿਮਰਨ ਜ਼ਰੂਰ ਕਰਦੇ। ਇਸ ਤੋਂ ਇਲਾਵਾ ਸਮੇਂ ਸਮੇਂ ਚੌਪਈ ਦੇ ਪਾਠ ਅਤੇ ਭਗੌਤੀਆਂ ਦੀ ਮਾਲਾ ਵੀ ਕਰਦੇ ਰਹਿੰਦੇ ਸਨ। ਜਪ ਪ੍ਰਯੋਗ ਨੂੰ ਨਿਭਾਉਣ ਵਿਚ ਸਦਾ ਤਤਪਰ ਰਹਿੰਦੇ ਅਤੇ ਜੇਕਰ ਸੇਹਤ ਨਾ ਮੰਨੀ ਤਾਂ ਘਰ ਵਿਚ ਹੀ ਜਪ ਪ੍ਰਯੋਗ 'ਚ ਬੈਠ ਜਾਂਦੇ ਸਨ।

ਬੀਬੀ ਰਾਜ ਕੌਰ ਨਮਿਤ ਰੱਖੇ ਗਏ ਸਾਧਾਰਨ ਪਾਠ ਦਾ ਭੋਗ ਅਤੇ ਅੰਤਿਮ ਅਰਦਾਸ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਖੇ ਸੋਮਵਾਰ ੧੧ ਫਰਵਰੀ ੨੦੧੩ ਨੂੰ ੧੨.੦੦ ਤੋਂ ੨.੦੦ ਵਜੇ ਤੱਕ ਸੀ। ਪ੍ਰਾਰੰਭ ਵਿਚ ਮਹੰਤ ਸੰਤੋਖ ਸਿੰਘ ਹੁਰਾਂ ਗੁਰਬਾਣੀ ਅਧਾਰਤ ਕਥਾ ਕੀਰਤਨ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੁਝਾਇਆ ਤਰੀਕਾ ਦੱਸਿਆ ਕਿ ਭਜਨ 'ਚ ਮਨ ਕਿਵੇਂ ਲਾਇਆ ਜਾ ਸਕਦਾ ਹੈ। ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਆਗਿਆ ਅਨੁਸਾਰ ਹਜ਼ੂਰੀ ਰਾਗੀ ਬਲਜੀਤ ਸਿੰਘ ਹੁਰਾਂ ਦਾ ਸ਼ਬਦ ਕੀਰਤਨ ਰੱਖਿਆ ਗਿਆ। ਆਪ ਨਾਲ ਆਪ ਦੇ ਛੋਟੇ ਭਰਾ ਰਾਗੀ ਗੁਰਮੀਤ ਸਿੰਘ ਅਤੇ ਤਬਲੇ 'ਤੇ ਆਪ ਦੇ ਸਪੁੱਤਰ ਫਤਹਿ ਸਿੰਘ ਸਾਥ ਦੇ ਰਹੇ ਸਨ। ਸ਼ਾਸਤਰੀ ਧੁਨਾਂ ਵਿਚ ਆਪ ਨੇ ਪਹਿਲਾ ਸ਼ਬਦ ਰਾਗ ਤਿਲੰਗ ਵਿਚ 'ਕੇਲ ਕਰੇਂਦੇ ਹੰਝਨੋ ਅਚਿੰਤੇ ਬਾਜ ਪਏ...' ਗਾਇਨ ਕੀਤਾ। ਦੂਸਰਾ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ 'ਚੋਂ 'ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ...।' ਰਾਗ ਤਿਲਕ ਕਮੋਦ 'ਚ ਗਾਇਆ। ਸ਼੍ਰੋਮਣੀ ਜਥੇਦਾਰ ਸੇਵਾ ਸਿਘ ਜੀ ਦਿੱਲੀ ਵਾਲਿਅ ਨੇ ਜਿਥੇ ਜਨਮ-ਮਰਣ ਦੀ ਫਿਲਾਸਫੀ 'ਤੇ ਵਿਚਾਰ ਪ੍ਰਗਟ ਕੀਤੇ ਉਥੇ ਦੋਵਾਂ ਪਰਵਾਰਾਂ ਦੀ ਭਰਪੂਰ ਜਾਣਕਾਰੀ ਦੇਂਦਿਆਂ ਨਾਮਧਾਰੀ ਪੰਥ ਵਿਚ ਇਹਨਾਂ ਪਰਵਾਰਾਂ ਦੀ ਵਿਸ਼ੇਸ਼ ਭੂਮਿਕਾ ਅਤੇ ਵਿਸ਼ੇਸ਼ ਥਾਂ ਦਾ ਜ਼ਿਕਰ ਕੀਤਾ।

ਬੀਬੀ ਰਾਜ ਕੌਰ ਦੇ ਭੋਗ ਸਮਾਗਮ ਅਤੇ ਅੰਤਮ ਅਰਦਾਸ ਵਿਚ ਦੂਰੋਂ ਨੇੜਿਓਂ ਪਹੁੰਚੇ ਭਾਈਚਾਰੇ ਅਤੇ ਸਕੇ-ਸਬੰਧੀਆਂ ਵਿਚ ਲਖਨਊ, ਬੈਂਕਾਕ ਅਤੇ ਨੈਰੋਬੀ (ਕੀਨੀਆ) ਵਿਖੇ ਰਹਿੰਦਿਆਂ ਬੀਬੀ ਰਾਜ ਕੌਰ ਦੀਆਂ ਭੈਣਾਂ ਵੀ ਉਚੇਚੀਆਂ ਸ਼ਾਮਲ ਹੋਈਆਂ। ਆਈ ਸਾਧ ਸੰਗਤ ਵਾਸਤੇ ਲੰਗਰ ਦਾ ਪ੍ਰਬੰਧ ਸੀ। ਬੀਬੀ ਰਾਜ ਕੌਰ ਦੇ ਸਨੇਹ ਪਿਆਰ ਪੇਕਾ ਅਤੇ ਸਹੁਰਾ ਪਰਵਾਰ ਭੁਲਣਯੋਗ ਨਹੀਂ ਹੈ।

*-ਸਰਬ ਸ਼ਕਤੀਮਾਨ*

*ਮੋਬ-੯੯੫੩੭੪੭੭੭੮*

